

ੴ ਵਾਹਿਗੁਰੂ ਜੀ ਕੀ ਫ਼ਤਹਿ ॥

55

# ਸਿੱਖ ਧਰਮ ਤੇ ਅਨਮਤੀ ਤਿਉਹਾਰਾਂ ਦਾ ਪ੍ਰਭਾਵ

3 ਰੁਪਏ

SUNIL ARTS Jal. Ph. : 212029

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

੧ਓ ਵਾਹਿਗੁਰੂ ਜੀ ਕੀ ਫ਼ਤਹਿ ॥

55

# ਸਿੱਖ ਧਰਮ ਉਤੇ ਅਨਮਤੀ ਤਿਉਹਾਰਾਂ ਦਾ ਪ੍ਰਭਾਵ

ਲੇਖਕ
ਗਿਆਨੀ ਸੁਰਜੀਤ ਸਿੰਘ, ਨਵੀਂ ਦਿੱਲੀ



ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

1051, ਕੂਚਾ ਨੰ: 14, ਫ਼ੀਲਡ ਗੰਜ, ਲੁਧਿਆਣਾ- 8
ਸਬ ਆਫ਼ਿਸ : A - 143, ਫ਼ਤਹਿ ਨਗਰ, ਨਵੀਂ ਦਿੱਲੀ - 18

# ਸਿੱਖ ਧਰਮ ਉੱਤੇ ਅਨਮਤੀ ਤਿਉਹਾਰਾਂ ਦਾ ਪ੍ਰਭਾਵ

ਤਿਉਹਾਰ ਕੌਮਾਂ ਦੀ ਜਾਨ ਹੁੰਦੇ ਹਨ। ਤਿਉਹਾਰ ਜਿਥੇ ਕਿਸੇ ਕੌਮ ਨੂੰ ਉਸ ਦੇ ਵਿਰਸੇ ਨਾਲ ਜੋੜਦੇ ਹਨ, ਉਥੇ ਨਾਲ ਹੀ ਉਸ ਅੰਦਰ ਨਿਤ ਨਵੀਂ ਰੂਹ ਫੂਕਦੇ ਹਨ ਅਤੇ ਕੌਮ ਨੂੰ ਜ਼ਿੰਦਾ ਰੱਖਣ ਦਾ ਕਾਰਨ ਬਣਦੇ ਹਨ। ਜਿਹੜੀਆਂ ਕੌਮਾਂ ਆਪਣੇ ਤਿਉਹਾਰਾਂ ਵਲੋਂ ਲਾਪਰਵਾਹ ਹੋ ਜਾਂਦੀਆਂ ਹਨ ਜਾਂ ਅਨਮਤੀ ਤਿਉਹਾਰਾਂ ਦੇ ਅਸਰ ਹੇਠ ਦਬ ਜਾਂਦੀਆਂ ਹਨ, ਉਹ ਬਹੁਤੇ ਦਿਨ ਜ਼ਿੰਦਾ ਨਹੀਂ ਰਹਿ ਸਕਦੀਆਂ। ਇਹੀ ਹਾਲਤ ਅੱਜ ਸਿੱਖ ਧਰਮ ਨਾਲ ਵਾਪਰੀ ਪਈ ਹੈ।

ਸਾਰੀ ਦੁਨੀਆਂ ਵਿਚ ਸ਼ਾਇਦ ਅੱਜ ਸਿੱਖ ਧਰਮ ਹੀ ਇਕੋ-ਇਕ ਅਜਿਹਾ ਮਤ ਹੈ, ਜਿਸ ਦੇ ਅਨੁਯਾਈਆਂ ਨੂੰ ਵੀ ਇਹ ਦੱਸਣ ਵਾਸਤੇ ਇਕ ਲੰਮੀ ਵਿਚਾਰ ਦੀ ਲੋੜ ਹੈ ਕਿ ਉਨ੍ਹਾਂ ਦੇ ਤਿਉਹਾਰ ਕਿਹੜੇ ਹਨ ਤੇ ਕਿਹੜੇ ਤਿਉਹਾਰ ਉਨ੍ਹਾਂ ਦੇ ਨਹੀਂ। ਸਾਡੇ ਇਸ ਲੇਖ ਦਾ ਵਿਸ਼ਾ ਇਸ ਬਾਰੇ ਵਿਚਾਰ ਕਰਨਾ ਨਹੀਂ ਕਿ ਸਿੱਖ ਤਿਉਹਾਰ ਕਿਹੜੇ ਹਨ। ਹਾਂ, ਕੇਵਲ ਦੋ ਸਤਰਾਂ ਵਿਚ ਜੇ ਕੌਮ ਨੂੰ ਸੁਚੇਤ ਕਰਨਾ ਹੋਵੇ ਕਿ ਉਸ ਦੇ ਤਿਉਹਾਰ ਕਿਹੜੇ-ਕਿਹੜੇ ਹਨ ਤਾਂ ਕਹਿਣਾ ਪਵੇਗਾ ਕਿ ਕੇਵਲ ਗੁਰੂ ਸਾਹਿਬਾਨ ਦੇ ਪ੍ਰਕਾਸ਼ ਉਤਸਵ, ਗੁਰਗੱਦੀ ਦਿਵਸ, ਜੋਤੀ ਜੋਤਿ ਸਮਾਉਣ ਦੇ ਦਿਵਸ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼-ਉਤਸਵ ਅਤੇ ਗੁਰਗੱਦੀ ਦਿਵਸ, ਖਾਲਸੇ ਦਾ ਜਨਮ-ਦਿਵਸ 'ਵੈਸਾਖੀ', ਹੋਲਾ-ਮੁਹੱਲਾ ਅਤੇ ਸਿੰਘ ਸੂਰਮਿਆਂ ਅਤੇ ਸ਼ਹੀਦਾਂ ਨਾਲ ਸੰਬੰਧਿਤ ਇਤਿਹਾਸਿਕ ਦਿਹਾੜੇ ਹੀ ਸਿੱਖ ਤਿਉਹਾਰ ਹਨ। ਇਨ੍ਹਾਂ ਤੋਂ ਛੁਟ ਹੋਰ ਕੋਈ ਵੀ ਸਿੱਖ ਤਿਉਹਾਰ ਨਹੀਂ।

ਇਸ ਲੇਖ ਦਾ ਵਿਸ਼ਾ ਤਾਂ ਉਨ੍ਹਾਂ ਅਨਮਤੀ ਤਿਉਹਾਰਾਂ ਬਾਰੇ ਕੌਮ ਨੂੰ ਸੁਚੇਤ ਕਰਨਾ ਹੈ, ਜਿਨ੍ਹਾਂ ਵਿਚ ਕੌਮ ਬੁਰੀ ਤਰ੍ਹਾਂ ਜਕੜੀ ਪਈ ਹੈ ਅਤੇ ਉਨ੍ਹਾਂ ਨੂੰ ਆਪਣੇ ਤਿਉਹਾਰ ਮੰਨੀ ਬੈਠੀ ਹੈ। ਉਨ੍ਹਾਂ ਤਿਉਹਾਰਾਂ ਤੋਂ, ਜਿਨ੍ਹਾਂ ਦਾ ਵੇਰਵਾ ਅੱਗੇ ਆਵੇਗਾ, ਗੁਰੂ ਸਾਹਿਬਾਨ ਨੇ ਸਾਨੂੰ ਪੂਰੀ ਤਰ੍ਹਾਂ ਬਚਾਇਆ ਪਰ ਅੱਜ ਹਾਲਤ ਬਿਲਕੁਲ ਉਲਟ ਹੈ। ਇਸ ਤੋਂ ਪਹਿਲਾਂ ਕਿ ਸਾਨੂੰ ਇਸ ਗੱਲ ਦਾ ਪਤਾ ਲੱਗ ਸਕੇ ਕਿ ਇਹ ਤਿਉਹਾਰ ਗੁਰਮਤਿ ਵਿਰੋਧੀ ਕਿਵੇਂ ਹਨ ਅਤੇ ਸਾਨੂੰ ਕਿਸ ਤਰ੍ਹਾਂ ਸਿੱਖੀ ਦੇ ਨੇੜੇ ਨਹੀਂ ਆਉਣ ਦਿੰਦੇ, ਗੁਰਮਿਤ ਸਿਧਾਂਤਾਂ ਤੇ ਸੰਖੇਪ ਜਿਹੀ ਵਿਚਾਰ ਜ਼ਰੂਰੀ ਸਮਝਦੇ ਹਾਂ।

### *ਥਿਤ-ਵਾਰ ਮਹੂਰਤ*

ਸਿੱਖ ਧਰਮ ਦਾ ਇਹ ਫੈਸਲਾ ਹੈ ਕਿ ਕੋਈ ਸਮਾਂ, ਥਿਤ, ਵਾਰ, ਮਹੀਨਾ ਜਾਂ ਸ਼ਾਲ ਆਪਣੇ ਆਪ ਵਿਚ ਚੰਗਾ ਜਾਂ ਮਾੜਾ ਨਹੀਂ ਹੁੰਦਾ, ਚੰਗੀ ਜਾਂ ਮਾੜੀ ਤਾਂ ਮਨੁੱਖ ਦੀ ਕਰਨੀ ਹੁੰਦੀ ਹੈ। ਇਹ ਗੱਲ ਹੈ ਵੀ ਠੀਕ ਕਿ ਜੇ ਆਗਮਨ ਦਿਹਾੜਾ ਹੋਵੇ ਗੁਰੂ ਨਾਨਕ ਪਾਤਸ਼ਾਹ ਦਾ, ਉਹ ਦਿਹਾੜਾ ਤਾਂ ਚੰਗਾ ਹੈ ਉਸ ਵਾਸਤੇ, ਜਿਸ ਨੇ ਉਸ ਦਿਹਾੜੇ ਨੂੰ ਨਾਮ ਬਾਣੀ ਦੇ ਰਸ ਜਾਂ ਸਾਧ ਸੰਗਤ ਵਿਚ ਬਤੀਤ ਕੀਤਾ, ਨਾ ਕਿ ਉਸ ਵਾਸਤੇ ਜਿਸ ਨੇ ਉਸ ਦਿਹਾੜੇ ਠੱਗੀਆਂ, ਕੁਕਰਮਾਂ ਜਾਂ ਸ਼ਰਾਬ ਆਦਿ ਦੀ ਵਰਤੋਂ ਕੀਤੀ। ਤਾਂ ਹੀ ਤਾਂ ਗੁਰਮਤਿ ਦਾ ਫੈਸਲਾ ਹੈ—

ਸਾਈ ਘੜੀ ਸੁਲਖਣੀ ਸਿਮਰਤ ਹਰਿਨਾਮ॥ *(ਬਿਲਾਵਲੁ, ਮ: ੫, ਪੰ: ੮੧੯)*

ਭਾਵ ਉਹੀ ਘੜੀ ਸਕਾਰਥੀ ਹੈ, ਜੋ ਵਾਹਿਗੁਰੂ ਦੇ ਪਿਆਰ ਵਿਚ ਬਤੀਤ ਹੋਵੇ।

ਇਕ ਮਨੁੱਖ ਉਸੇ ਹੀ ਸਮੇਂ ਨੂੰ ਭਾਗਾਂ ਭਰਿਆ, ਸ਼ੁਭ ਅਤੇ ਵੱਡੇ ਮਹਾਤਮ ਵਾਲਾ ਦੱਸ ਰਿਹਾ ਹੈ ਜਾਂ ਮੰਨ ਰਿਹਾ ਹੈ, ਪਰ ਉਸੀ ਸਮੇਂ ਤੇ ਦੂਜੇ ਮਨੁੱਖ ਨਾਲ ਕੋਈ ਵੱਡੀ ਮਾੜੀ ਘਟਨਾ ਵਾਪਰ ਰਹੀ ਹੈ। ਕਿਉਂ? ਜੇ ਸੱਚਮੁਚ ਹੀ ਸਮਾਂ ਸ਼ੁਭ ਅਤੇ ਭਾਗਾਂ ਭਰਿਆ ਸੀ ਤਾਂ ਅਜਿਹੇ ਸਮੇਂ ਦੂਜੇ ਮਨੁੱਖ ਨਾਲ ਉਕਤ ਮਾੜੀ ਘਟਨਾ ਕਿਉਂ ਵਾਪਰੀ? ਨਹੀਂ ਸੀ ਵਾਪਰਨੀ ਚਾਹੀਦੀ। ਇਸ ਦੇ ਬਾਵਜੂਦ ਅੱਜ ਅਨੇਕਾਂ ਸੱਜਣ ਇਸ ਫੋਕਟ ਵਿਸ਼ਵਾਸ ਵਿਚ ਫਸੇ ਹੋਏ ਹਨ ਕਿ ਫਲਾਣਾ ਦਿਹਾੜਾ ਬੜਾ ਭਾਗਾਂ ਭਰਿਆ ਹੈ। ਉਸ ਦਿਨ ਉਹ ਉਚੇਚੇ ਗੁਰਦੁਆਰੇ ਜਾ ਰਹੇ ਹਨ, ਪ੍ਰਸ਼ਾਦ ਕਰਵਾ ਰਹੇ ਹਨ, ਮਾਇਆ ਦੀਆਂ ਪਰਚੀਆਂ ਕਟਵਾ ਰਹੇ ਹਨ, ਉਚੇਚੇ ਦਾਨ-ਪੁੰਨ ਕਰ ਰਹੇ ਹਨ। ਉਂਝ ਗੁਰਦੁਆਰਾ ਸਾਨੂੰ ਚੇਤੇ ਹੀ ਨਹੀਂ ਰਿਹਾ। ਥਿਤਾਂ ਵਾਰਾਂ ਵਿਚ ਉਲਝੇ ਪਏ ਹਾਂ ਜਦਕਿ ਗੁਰਸਿਖ ਦਾ ਮਹੀਨੇ ਦੇ ਤੀਹ ਦਿਨ ਹੀ ਅੰਮ੍ਰਿਤ ਵੇਲੇ ਗੁਰਦੁਆਰੇ ਜਾਣ ਦਾ ਨਿਯਮ ਹੈ। ਕੋਈ ਕਾਰਜ ਕਰਨਾ ਹੋਵੇ ਤਾਂ ਅਸੀਂ ਚੰਗੇ ਮਹੂਰਤ ਦੀ ਭਾਲ ਵਿਚ, ਦੂਜਿਆਂ ਦੀ (ਬ੍ਰਾਹਮਣਾਂ ਦੀ) ਠੱਗੀ ਦਾ ਸ਼ਿਕਾਰ ਬਣ ਰਹੇ ਹਾਂ।

ਗੁਰਦੇਵ ਬਾਣੀ ਰਾਹੀਂ ਤਾਂ ਉਸ ਮਨੁੱਖ ਨੂੰ ਅਤੇ ਵਿਸ਼ੇਸ਼ ਕਰਕੇ ਬ੍ਰਾਹਮਣ ਨੂੰ ਤਾੜਨਾ ਕਰ ਰਹੇ ਹਨ, ਜਿਹੜਾ ਵਿਸ਼ੇਸ਼ ਥਿਤਾਂ, ਵਾਰਾਂ ਆਦਿ ਦੇ ਭੁਲੇਖੇ ਪਾ ਕੇ ਲੋਕਾਂ ਨੂੰ ਲੁਟ ਰਿਹਾ ਹੈ :

**ਚਉਦਸ ਅਮਾਵਸ ਰਚਿ ਰਚਿ ਮਾਂਗਹਿ, ਕਰ ਦੀਪਕੁ ਲੈ ਕੂਪ ਪਰਹਿ॥** *(ਪੰਨਾ ੯੭੦)*

ਹੇ ਬ੍ਰਾਹਮਣ! ਚੌਦਸਾਂ ਅਤੇ ਅਮਾਵਸਾਂ ਘੜ-ਘੜ ਕੇ ਤੂੰ ਤਾਂ ਆਪਣੀ ਉਦਰ ਪੂਰਤੀ ਕਰ ਰਿਹਾ ਹੈਂ! ਆਪਣੇ ਆਪ ਵਿਚ ਤੂੰ ਗਿਆਨ ਦਾਤਾ ਬਣ ਰਿਹਾ ਹੈਂ ਪਰ ਮੂਲ ਰੂਪ ਵਿਚ ਤੂੰ ਆਪ ਅਗਿਆਨਤਾ ਦੇ ਖੂਹ ਵਿਚ ਡਿੱਗਾ ਪਿਆ ਹੈਂ।

ਥਿਤਾਂ ਵਾਰਾਂ ਦੇ ਭੁਲੇਖਿਆਂ ਵਿਚ ਫਸਿਆਂ ਨੂੰ ਗੁਰਦੇਵ, ਮੂਰਖ ਅਤੇ ਜਾਹਲ ਹੋਣ ਦਾ ਸਰਟੀਫਿਕੇਟ ਦੇ ਰਹੇ ਹਨ —

**ਥਿਤੀ ਵਾਰ ਸੇਵਹਿ ਮੁਗਧ ਗਵਾਰ॥** *(ਪੰਨਾ ੮੪੩)*

ਗੁਰਬਾਣੀ ਦਾ ਫੈਸਲਾ ਹੈ —

**ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ॥** *(ਪੰਨਾ ੧੩੬)*

ਭਾਵ—ਮਹੀਨੇ, ਦਿਨ, ਪਲ, ਚਸੇ ਤਾਂ ਉਸ ਵਾਸਤੇ ਹੀ ਚੰਗੇ ਹਨ, ਜਿਸ ਉੱਪਰ ਪ੍ਰਭੂ ਦੀ ਬਖਸ਼ਿਸ਼ ਹੈ, ਅਥਵਾ ਜੋ ਉਸ ਦੇ ਰੰਗ ਵਿਚ ਰੰਗੇ ਹੋਏ ਹਨ। ਬਾਕੀਆਂ ਦੀ ਹਾਲਤ ਤਾਂ ਇਹ ਹੈ —

**ਜਬ ਲਗੁ ਜੋਤਿ ਕਾਇਆ ਮਹਿ ਬਰਤੈ, ਆਪਾ ਪਸੂ ਨ ਬੂਝੈ॥**

**ਲਾਲਚ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨਾ ਸੂਝੈ॥** *(ਪੰਨਾ ੬੯੨)*

***ਦੇਵੀਆਂ ਦੇਵਤੇ***

ਗੁਰਮਤਿ ਵਿਚ ਕੇਵਲ ਇਕ ਅਕਾਲ ਪੁਰਖ (ਜਿਸ ਦਾ ਨਾ ਕੋਈ ਰੂਪ ਹੈ, ਨਾ ਰੰਗ ਅਤੇ ਨਾ ਹੀ ਆਕਾਰ) ਦੀ ਪੂਜਾ ਹੀ ਪ੍ਰਵਾਨ ਹੈ। ਜੀਵਨ ਦੇਣ ਵਾਲਾ, ਲੈਣ ਵਾਲਾ ਅਤੇ ਜੀਵਾਂ ਦੀ ਸੰਭਾਲ ਕਰਨ ਵਾਲਾ ਵੀ ਉਹ ਆਪ ਹੀ ਹੈ।

ਆਪਣੀ ਨਾ-ਸਮਝੀ ਕਾਰਨ ਮਨੁੱਖ ਨੇ ਹਰ ਸ਼ਕਤੀ ਦਾ ਵੱਖਰਾ-ਵੱਖਰਾ ਕੰਟਰੋਲਰ ਮਿਥ ਲਿਆ ਅਤੇ ਸ਼ਕਤੀ ਅਨੁਸਾਰ ਉਸ ਦੇ ਅੱਡਰੇ ਅੱਡਰੇ ਨਾਮ ਦੇ ਦਿਤੇ;

ਜਿਵੇਂ—ਅਗਨੀ ਦੀ ਸੰਭਾਲ ਕਰਨ ਵਾਲਾ ਅਗਨੀ ਦੇਵਤਾ, ਵਰੁਣ ਭਾਵ ਪਾਣੀ ਦੀ ਸੰਭਾਲ ਕਰਨ ਵਾਲਾ ਵਰੁਣ ਦੇਵਤਾ, ਹਵਾ ਦਾ ਕੰਟਰੋਲਰ ਵਾਯੂ ਦੇਵਤਾ ਆਦਿਕ। ਦੇਵਤਾ ਤੋਂ ਅਰਥ ਹੈ 'ਦੇਣ ਵਾਲਾ'। ਇੰਜ ਹਰ ਇਕ ਰੱਬੀ ਦਾਤ ਦੇ ਦੇਣ ਵਾਲਾ ਅਲੱਗ-ਅਲੱਗ ਦੇਵਤਾ ਮਿਥ ਲਿਆ ਗਿਆ। ਇਥੋਂ ਤੀਕ ਕਿ ਜੀਵਨ ਦੇਣ ਵਾਲਾ ਬ੍ਰਹਮਾ, ਸੰਘਾਰ ਕਰਨ ਵਾਲਾ ਸ਼ਿਵਜੀ ਅਤੇ ਪਾਲਣ ਵਾਲਾ ਵਿਸ਼ਨੂੰ ਮਿਥ ਲਿਆ ਗਿਆ। ਅਜਿਹੇ ਦੇਵਤਿਆਂ ਦੀ ਗਿਣਤੀ ਦਾ ਕੋਈ ਅੰਤ ਨਹੀਂ। ਇਹਨਾਂ ਨੂੰ ਅਨੇਕਾਂ ਕਲਪਿਤ ਰੂਪ ਦਿੱਤੇ ਗਏ। ਹਰ ਕਿਸੇ ਦੀ ਪੂਜਾ ਵਾਸਤੇ ਵੱਖਰਾ ਸਮਾਂ, ਪੂਜਾ ਦੇ ਭਿੰਨ-ਭਿੰਨ ਢੰਗ ਅਤੇ ਅਲੱਗ-ਅਲੱਗ ਚੜ੍ਹਾਵੇ ਪ੍ਰਚਲਿਤ ਹੋ ਗਏ, ਕਿਉਂ ਜੋ ਹਰ ਇਕ ਦੇਵਤੇ ਪਾਸੋਂ ਮੰਗ ਜੋ ਅਲੱਗ-ਅਲੱਗ ਪ੍ਰਕਾਰ ਦੀ ਕਰਨੀ ਸੀ।

ਮਿਸਾਲ ਵਜੋਂ ਤਾਪ ਹਰਨ ਵਾਸਤੇ, ਜੰਗਾਂ-ਯੁੱਧਾਂ, ਕਲੇਸ਼ਾਂ ਤੋਂ ਬਚਣ ਵਾਸਤੇ ਸ਼ਨਿਚਰ ਦੇਵਤੇ ਦੀ ਪੂਜਾ ਅਤੇ ਚੜ੍ਹਾਵਾ ਮਾਂਹ, ਤੇਲ ਅਤੇ ਲੋਹਾ। ਬਲ ਪ੍ਰਾਪਤੀ ਹਿਤ ਮੰਗਲਵਾਰ ਨੂੰ ਮਹਾਂਬਲੀ ਹਨੂਮਾਨ ਦੀ ਪੂਜਾ ਅਤੇ ਸੰਧੂਰ, ਬੂੰਦੀ, ਲੱਡੂ, ਬਰਫੀ ਆਦਿ ਦਾ ਚੜ੍ਹਾਵਾ। ਧਨ ਪ੍ਰਾਪਤੀ ਲਈ ਦੀਵਾਲੀ ਦੀ ਰਾਤ ਨੂੰ ਲਛਮੀ ਦੀ ਪੂਜਾ। ਇਸੇ ਤਰ੍ਹਾਂ ਸੂਰਜ, ਚੰਦ, ਇੰਦਰ ਆਦਿ ਦੀਆਂ ਅਨੇਕਾਂ ਪ੍ਰਕਾਰ ਦੀਆਂ ਪੂਜਾਵਾਂ ਮਿਥ ਲਈਆਂ ਗਈਆਂ। ਮਨ ਨੂੰ ਇਤਨਾ ਜਕੜ ਦਿੱਤਾ ਗਿਆ ਕਿ ਅਨੇਕਾਂ ਕਲਪਤ ਦੇਵੀ-ਦੇਵਤਿਆਂ ਦੇ ਚੱਕਰਾਂ ਅਤੇ ਗੁਲਾਮੀ ਵਿਚ ਉਲਝਿਆ ਮਨੁੱਖ ਸਦਾ ਕਾਮਨਾ-ਅਧੀਨ ਆਪਣਾ ਜਨਮ ਬਰਬਾਦ ਕਰ ਦੇਵੇ। ਇੰਝ ਨਾ ਤਾਂ ਉਹ ਕਦੇ ਆਪਣੇ ਮਨੁੱਖੀ ਫਰਜ਼ਾਂ ਨੂੰ ਹੀ ਸਮਝ ਸਕਿਆ ਅਤੇ ਨਾ ਹੀ ਆਪਣੇ ਕਰਤੇ ਨਾਲ ਉਸ ਦੀ ਸਾਂਝ ਹੀ ਬਣ ਸਕੀ। ਇਕ ਕਰਤੇ ਬਾਰੇ ਅਗਿਆਨਤਾ ਕਾਰਨ, ਵਿਚਾਰਾ ਮਨੁੱਖ ਅਨੇਕਾਂ ਪ੍ਰਕਾਰ ਦੀ ਬੇਲੋੜੀ ਅਤੇ ਕਲਪਿਤ ਪੂਜਾ ਦਾ ਸ਼ਿਕਾਰ ਹੋ ਗਿਆ। ਇਸਤਰੀ ਲਿੰਗ ਵਾਚਕ ਸ਼ਕਤੀਆਂ ਨੂੰ ਉਸ ਇਸਤਰੀਆਂ ਅਥਵਾ ਦੇਵੀਆਂ ਦਾ ਰੂਪ ਅਤੇ ਪੁਲਿੰਗ ਵਾਚਕ ਸ਼ਕਤੀਆਂ ਨੂੰ ਦੇਵਤਿਆਂ ਦਾ ਰੂਪ ਅਥਵਾ ਚਿੱਤਰ, ਮਨੁੱਖ ਦੇ ਆਪਣੇ ਦਿਮਾਗ ਦੀ ਹੀ ਉਪਜ ਹਨ।

***ਗੁਰਬਾਣੀ ਦਾ ਫੈਸਲਾ :***

ਦੇਵੀ ਦੇਵਾ ਮੂਲੁ ਹੈ ਮਾਇਆ॥ *(ਮਾਝ, ਮ: ੩, ਪੰਨਾ ੧੨੯)*

ਕਰਤੇ ਦੀਆਂ ਅਨੇਕਾਂ ਸ਼ਕਤੀਆਂ ਨੂੰ ਮਨੁੱਖ ਦੇਵੀਆਂ ਅਤੇ ਦੇਵਤੇ ਮਿਥ ਬੈਠਾ, ਇਹ ਤਾਂ ਸਾਰੀਆਂ ਉਸ ਮਾਲਕ ਦੇ ਹੁਕਮ ਦੀਆਂ ਖੇਡਾਂ ਹਨ :

ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ, ਅੰਤੁ ਨ ਕੋਈ ਪਾਇਦਾ॥

*(ਮਾਰੂ, ਸੋਲਹੇ ਮ: ੧, ਪੰਨਾ ੧੦੩੪)*

ਭੈ ਵਿਚਿ ਪਵਣੁ ਵਹੈ ਸਦ ਵਾਉ...ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ *(ਪੰਨਾ ੪੬੪)*

ਪ੍ਰਭੂ ਦੀਆਂ ਜਿਨ੍ਹਾਂ ਅਨੇਕਾਂ ਰਹਿਮਤਾਂ ਨੂੰ ਮਨੁੱਖ ਨੇ ਕਲਪਿਤ ਦੇਵੀਆਂ-ਦੇਵਤਿਆਂ ਦੀਆਂ ਸ਼ਕਲਾਂ ਬਖਸ਼ੀਆਂ, ਉਹਨਾਂ ਬਾਰੇ ਆਪ ਹੀ ਅਨੇਕਾਂ ਅਜੇਹੀਆਂ ਕਹਾਣੀਆਂ ਵੀ ਪ੍ਰਚਲਤ ਕਰ ਦਿੱਤੀਆਂ ਜੋ ਸਾਬਤ ਕਰਦੀਆਂ ਹਨ ਕਿ :

ਮਾਇਆ ਮੋਹੇ ਦੇਵੀ ਸਭਿ ਦੇਵਾ॥ *(ਪੰਨਾ ੨੨੭)*

ਤਾਂ ਫਿਰ ਜਿਹੜੇ ਆਪ ਹੀ ਮਾਇਆ ਦੇ ਗੁਲਾਮ ਹੋਣ, ਉਹ ਭਲਾ ਦੇਵਤੇ ਅਥਵਾ

'ਕੁਝ ਦੇਣ ਵਾਲੇ' ਮਿਥੇ ਹੋਏ। ਇਹਨਾਂ ਫਾਲਤੂ ਪੂਜਾਵਾਂ ਵਿਚ ਉਲਝੇ ਹੋਏ ਮਨੁੱਖ ਨੂੰ ਗੁਰਦੇਵ ਤਾਂ ਇਥੋਂ ਤੀਕ ਹਲੂਣਾ ਦਿੰਦੇ ਹਨ ਕਿ :

**ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਹਿ॥**

*(ਸੋਰਠਿ, ਮ: ੧, ਅਸਟਪਦੀ, ਪੰਨਾ ੬੩੭)*

ਭਾਵ : ਹੇ ਮਨੁੱਖ, ਇਹਨਾਂ ਪੂਜਾਵਾਂ ਰਾਹੀਂ ਦੇਵੀ-ਦੇਵਤਿਆਂ ਤੋਂ ਕੁਝ ਵੀ ਮੰਗਣਾ ਨਹੀਂ ਚਾਹੀਦਾ ਅਤੇ ਇਹ ਕਿਸੇ ਨੂੰ ਕੁਝ ਦੇ ਵੀ ਨਹੀਂ ਸਕਦੇ। ਫਿਰ ਵੀ ਤੈਨੂੰ ਸਮਝ ਨਹੀਂ ਆਉਂਦੀ ਕਿ ਤੂੰ ਕੀ ਕਰ ਰਿਹਾ ਹੈਂ? ਕਿਤਨੀ ਅਜੀਬ ਗੱਲ ਹੈ ਕਿ ਸੀਤਲਾ ਦੇ ਪੁਜਾਰੀ, ਪੂਜਾ ਕਰ ਥਕੇ ਪਰ ਸੀਤਲਾ ਦੀ ਕਰੋਪੀ ਨਾ ਟਲੀ। ਲੱਖਾਂ ਮਰਦੇ ਰਹੇ ਪਰ ਇੰਜੈਕਸ਼ਨ ਨੇ ਅਜਿਹਾ ਸੀਤਲਾ ਨੂੰ ਦੌੜਾਇਆ ਕਿ ਬੀਜ ਵੀ ਨਾਸ ਹੋ ਗਿਆ। ਕਰਵਾ-ਚੌਥ ਅਤੇ ਪੂਰਨਮਾਸ਼ੀ ਦੇ ਵਰਤ ਰੱਖਣ ਵਾਲੇ ਚੰਦਰਮਾ ਦੀ ਪੂਜਾ ਕਰਦੇ ਹੀ ਰਹਿ ਗਏ, ਪਰ ਦੂਜੇ ਉਸ ਉਪਰ ਸੈਰ ਵੀ ਕਰ ਆਏ। ਲਛਮੀ ਦੇ ਪੁਜਾਰੀ ਹਰ ਸਾਲ ਲਮਛੀ-ਪੂਜਾ ਹਿਤ ਦੀਵਾਲੀ ਮਨਾਂਦੇ ਰਹੇ; ਪਰ ਕੰਗਾਲਤਾ ਵਧਦੀ ਗਈ। ਲੱਛਮੀ ਉਨ੍ਹਾਂ ਵਿਚ ਵਧਦੀ ਗਈ, ਜਿਖੇ ਇਸ ਨੂੰ ਕੋਈ ਦੇਵੀ ਕਰ ਕੇ ਜਾਣਦਾ ਵੀ ਨਹੀਂ। ਸਰਸਵਤੀ ਦੇ ਪੁਜਾਰੀ, ਅਨਪੜ੍ਹਤਾ ਕਾਰਨ ਵਹਿਮਾਂ-ਭਰਮਾਂ ਦਾ ਸ਼ਿਕਾਰ ਹਨ ਅਤੇ ਧਰਮ ਦੇ ਠੇਕੇਦਾਰ ਉਨ੍ਹਾਂ ਦੀ ਰੱਤ ਚੂਸੀ ਜਾ ਰਹੇ ਹਨ।

ਇਸ ਸੱਚੇ ਖਸਮ ਨੂੰ ਭੁਲ ਕੇ ਅਨੇਕਾਂ ਖਸਮ ਬਣਾਈ ਬੈਠੇ ਮਨੁੱਖ ਦੀ ਹਾਲਤ ਸਚਮੁਚ ਹੀ ਬੜੀ ਤਰਸਯੋਗ ਹੈ; ਪਰ ਇਸ ਦਾ ਮੂਲ ਕਾਰਣ ਹੈ ਉਸ ਦੀ ਅਗਿਆਨਤਾ ਅਤੇ ਇਲਾਜ ਹੈ ਗੁਰਬਾਣੀ ਦੀ ਸੋਝੀ।

***ਯੱਗ-ਹਵਨ***

ਮਨੁੱਖ ਨੇ ਆਪਣੀ ਅਗਿਆਨਤਾ ਵੱਸ ਜੋ ਅਨੇਕਾਂ ਦੇਵੀਆਂ-ਦੇਵਤੇ ਮਿਥੇ ਤਾਂ ਹਰ ਦੇਵਤੇ ਦੀ ਉਸਤਤ ਵਿਚ ਅਲੱਗ-ਅਲੱਗ ਪ੍ਰਕਾਰ ਦੇ ਲੱਖਾਂ ਹੀ ਮੰਤਰ ਵੀ ਰਚੇ ਅਤੇ ਹਰ ਇਕ ਦੇਵੀ ਜ਼ਾਂ ਦੇਵਤੇ ਦੀ ਪੂਜਾ ਅਥਵਾ ਪ੍ਰਸੰਨਤਾ ਪ੍ਰਾਪਤ ਕਰਨ ਦਾ ਜੋ ਢੰਗ ਉਲੀਕਿਆ ਗਿਆ, ਉਹ ਸੀ ਯੱਗ ਅਤੇ ਹਵਨ। ਅਗਨੀ ਨੂੰ ਦੇਵਤਿਆਂ ਦੀ ਰਸਨਾ (ਜੀਭ) ਮਿਥਿਆ ਗਿਆ ਅਤੇ ਯੱਗ ਨੂੰ ਲੋਕ-ਪ੍ਰਲੋਕ ਵਿਚ ਪ੍ਰਸੰਨਤਾ ਦੇਣ ਦਾ ਸਾਧਨ ਮੰਨਿਆ ਗਿਆ। ਹਰ ਇਕ ਦੇਵੀ-ਦੇਵਤੇ ਬਾਰੇ ਪ੍ਰਚਲਤ ਕੀਤੀ ਗਈ ਰੁਚੀ ਨੂੰ ਮੁੱਖ ਰੱਖ ਕੇ ਸੰਬੰਧਿਤ ਯੱਗ ਜਾਂ ਹਵਨ ਨਾਲ ਇਕ ਜਾਂ ਦੂਜੀ ਆਹੂਤੀ ਅਥਵਾ ਭੇਟਾ ਨੀਯਤ ਕੀਤੀ ਗਈ ਅਤੇ ਵੱਖਰੀ-ਵੱਖਰੀ ਭੇਟਾ ਜਾਂ ਬਲੀ ਦੇ ਆਧਾਰ ਤੇ ਇਨ੍ਹਾਂ ਯੱਗਾਂ ਦੇ ਨਾਮ ਮਸ਼ਹੂਰ ਕੀਤੇ ਗਏ। ਜਹਾਲਤ ਵਿਚ ਫਸੇ ਮਨੁੱਖ ਨੇ ਹਰ ਇਕ ਕੁਕਰਮ ਕੀਤਾ, ਪਰ ਧਰਮ ਦੇ ਪੱਜ 'ਨਰ ਮੇਧ (ਬਲੀ) ਯੱਗ' ਵਿਚ ਮਨੁੱਖ ਦੀ ਬਲੀ ਦਿੱਤੀ ਜਾਂਦੀ ਰਹੀ, 'ਅਸ਼ਵ ਮੇਧ ਯੱਗ' ਵਿਚ ਘੋੜੇ ਦੀ ਬਲੀ, ਏਸੇ ਤਰ੍ਹਾਂ ਮਜਾ-ਮੇਧ ਅਤੇ ਭੈਂਸਾ-ਮੇਧ ਯੱਗ ਹੁੰਦੇ ਰਹੇ। ਅਜੇ ਤੀਕ ਪਛੜੇ ਇਲਾਕਿਆਂ ਵਿਚ ਮਨੁੱਖਾਂ ਅਤੇ ਬੱਚਿਆਂ ਆਦਿ ਦੀ ਵੀ ਬਲੀ ਦਿੱਤੀ ਜਾਂਦੀ ਹੈ। ਕਈ ਵਾਰ ਇਹ ਬਲੀਆਂ, ਬਿਨਾਂ ਯੱਗ ਕੀਤੇ ਹੀ, ਮਿੱਥੇ ਦੇਵੀ-ਦੇਵਤਿਆਂ ਨੂੰ ਦਿੱਤੀਆਂ ਜਾਂਦੀਆਂ ਹਨ। ਗੁਰਮਤਿ ਨੇ ਯੱਗਾਂ ਦੇ ਮੂਲ ਦੇਵੀ-ਦੇਵਤਿਆਂ ਦੀ ਹੋਂਦ ਨੂੰ ਹੀ ਪ੍ਰਵਾਨ ਨਹੀਂ ਕੀਤਾ ਤਾਂ ਫਿਰ ਯੱਗਾਂ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਹੋਰ ਤਾਂ ਹੋਰ, ਪ੍ਰਭੂ ਪ੍ਰਾਪਤੀ ਹਿਤ ਵੀ ਯੱਗਾਂ ਦੇ ਢੰਗ ਨੂੰ ਮੂਲੋਂ ਹੀ ਗਲਤ ਦੱਸਿਆ ਅਤੇ ਇਸ ਦਾ ਖੰਡਨ ਕੀਤਾ :

ਹੋਮ ਜਗ ਸਭਿ ਤੀਰਥਾ, ਪੜ੍ਹਿ ਪੰਡਿਤ ਥਕੇ ਪੁਰਾਣ॥
ਬਿਖੁ ਮਾਇਆ ਮੋਹੁ ਨ ਮਿਟਈ, ਵਿਚਿ ਹਉਮੈ ਆਵਣੁ ਜਾਣੁ॥

*(ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ ੧੪੧੭)*

ਤੀਰਥ ਲਖ ਕਰੋੜਿ ਪੁਰਬੀ ਨ੍ਹਾਵਣਾ॥ ਦੇਵੀ ਦੇਵ ਸਥਾਨ ਸੇਵ ਕਰਾਵਣਾ॥
ਜਪ-ਤਪ ਸੰਜਮ ਲਖ ਸਾਧਿ ਸਧਾਵਣਾ॥ ਹੋਮ ਜਗ ਨਈਵੇਦ ਭੋਗ ਲਗਾਵਣਾ॥
ਵਰਤ ਨੇਮ ਲਖ ਦਾਨ ਕਰਮ ਕਮਾਵਣਾ॥ ਲਉਬਾਲੀ ਦਰਗਾਹਿ ਪਖੰਡ ਨ ਜਾਵਣਾ॥
(ਲਉਬਾਲੀ - ਬੇਪਰਵਾਹ, ਅਕਾਲ ਪੁਰਖ)

*(ਭਾਈ ਗੁਰਦਾਸ, ਵਾਰ ੨੧ ਪਉੜੀ ੧੫)*

ਮੁੱਕਦੀ ਗੱਲ ਕਿ ਸਿੱਖ ਦਾ ਇਹਨਾਂ ਯਗਾਂ ਹਵਨਾਂ ਨਾਲ ਦੂਰ ਦਾ ਵੀ ਕੋਈ ਵਾਸਤਾ ਨਹੀਂ। ਗੁਰੂ ਘਰ ਵਿਚ ਇਨ੍ਹਾਂ ਫੋਕਟ ਕਰਮਾਂ ਨੂੰ ਕੋਈ ਥਾਂ ਨਹੀਂ।

***ਇਸਤਰੀ ਵਰਗ ਬਾਰੇ***

ਸੰਸਾਰ ਚੱਕਰ ਨੂੰ ਚਲਾਉਣ ਲਈ ਇਸਤਰੀ ਅਤੇ ਪੁਰਖ ਦੋਵੇਂ, ਅਕਾਲ ਪੁਰਖ ਦੀ ਰਚਨਾ ਵਿਚ ਇਕ ਦੂਜੇ ਦੇ ਪੂਰਕ ਹਨ ਜਾਂ ਇਕੋ ਗੱਡੀ ਦੇ ਦੋ ਪਹੀਏ ਹਨ। ਇਕ ਦੀ ਲੋੜ ਦੂਜੇ ਤੋਂ ਘੱਟ ਨਹੀਂ। ਪਰ ਸੰਸਾਰ ਦੇ ਲਗਭਗ ਹਰ ਖੇਤਰ ਵਿਚ ਮਨੁੱਖ ਨੇ ਇਸਤਰੀ ਨਾਲ ਇਨਸਾਫ ਨਹੀਂ ਕੀਤਾ। ਜਿਤਨਾ ਧੱਕਾ ਇਸਤਰੀਆਂ ਨੂੰ ਦੇਵੀਆਂ ਕਹਿਣ ਵਾਲੇ ਬ੍ਰਾਹਮਣ ਵਰਗ ਨੇ ਇਸਤਰੀ ਜਾਤ ਨਾਲ ਕੀਤਾ ਹੈ, ਉਸ ਦੀ ਮਿਸਾਲ ਕਿਧਰੇ ਨਹੀਂ ਮਿਲਦੀ। ਉਸ ਅੰਦਰ ਹੀਨ-ਭਾਵ ਪੈਦਾ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ ਹੈ। ਇਸ ਦਾ ਕੁਝ ਇਸ਼ਾਰਾ ਅੱਗੇ ਜਾ ਕੇ ਦੇਵਾਂਗੇ।

ਗੁਰੂ ਨਾਨਕ ਪਾਤਸ਼ਾਹ ਨੇ ਪਹਿਲੇ ਜਾਮੇ ਵਿਚ ਹੀ ਮਨੁੱਖ ਨੂੰ ਇਸ ਪੱਖੋਂ ਕਰੜੀ ਚੇਤਾਵਨੀ ਦਿੱਤੀ ਅਤੇ ਫੁਰਮਾਇਆ :

ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ॥
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥
ਭੰਡਹੁ ਹੀ ਭੰਡੁ ਊਪਜੈ, ਭੰਡੈ ਬਾਝੁ ਨ ਕੋਇ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥
ਨਾਨਕ ਤੇ ਮੁਖ ਊਜਲੇ, ਤਿਤੁ ਸਚੈ ਦਰਬਾਰਿ॥

*(ਆਸਾ ਦੀ ਵਾਰ, ਮ: ੧, ਪੰਨਾ ੪੭੩)*

ਭਾਵ : (ਹੇ ਮਨੁੱਖ ਜਿਸ ਇਸਤਰੀ ਨਾਲ ਤੂੰ ਇਤਨਾ ਧੱਕਾ ਕਰਦਾ ਹੈਂ ਜਿਸ ਨੂੰ ਪੈਰ ਦੀ ਜੁੱਤੀ ਕਰ ਕੇ ਕਹਿੰਦਾ ਹੈਂ, ਜਿਸ ਤੋਂ ਬਿਨਾਂ ਤੇਰਾ ਗੁਜ਼ਾਰਾ ਵੀ ਨਹੀਂ ਉਸ) ਇਸਤਰੀ ਸਰੀਰ ਤੋਂ ਹੀ ਮਨੁੱਖ ਨੂੰ ਜਨਮ ਮਿਲਦਾ ਹੈ, ਉਸ ਦੇ ਸਰੀਰ ਨੂੰ ਬਣਾਉਣ ਵਾਲੀ ਵੀ ਇਸਤਰੀ ਹੀ ਹੈ। ਇਸਤਰੀ ਕਰ ਕੇ ਹੀ ਸੰਸਾਰ ਚੱਕਰ ਅੱਗੇ ਚਲ ਸਕਦਾ ਹੈ। ਇਸਤਰੀ ਨਾਲ ਹੀ ਮਨੁੱਖ ਵਿਆਹ ਕਰਵਾਉਂਦਾ ਹੈ। ਇਸਤਰੀ ਸਦਕਾ ਹੀ ਸੰਸਾਰ ਵਿਚ ਸਾਂਝ ਅਤੇ

ਰਿਸ਼ਤੇਦਾਰੀ ਆਰੰਭ ਹੁੰਦੀ ਹੈ। ਜੇਕਰ ਇਸਤਰੀ ਮਰ ਜਾਵੇ ਤਾਂ ਹੋਰ ਢੂੰਢਣ ਟੁਰੀਦਾ ਹੈ। ਇਸਤਰੀ ਸਦਕਾ ਹੀ ਮਨੁੱਖ ਦਾ ਆਚਰਣ ਬਣਦਾ ਹੈ। ਵੱਡੀਆਂ-ਵੱਡੀਆਂ ਹਸਤੀਆਂ ਨੂੰ ਜਨਮ ਦੇਣ ਵਾਲੀ ਵੀ ਇਸਤਰੀ ਹੀ ਤਾਂ ਹੈ, ਫਿਰ ਹੇ ਮਨੁੱਖ ਤੂੰ ਕਿਸ ਮੂੰਹ ਨਾਲ ਇਸਤਰੀ ਨਾਲ ਧੱਕਾ ਕਰਦਾ ਹੈਂ ਅਤੇ ਆਪਣੇ ਤੋਂ ਘਟੀਆ ਸਮਝਦਾ ਹੈਂ? ਇਸਤਰੀ ਜ਼ਾਤ ਨਾਲ ਨਫ਼ਰਤ ਕਰਨ ਵਾਲਾ ਕੋਈ ਮਨੁੱਖ ਇਹ ਤਾਂ ਕਹਿ ਸਕਦਾ ਹੈ ਕਿ ਉਸ ਨੇ ਸ਼ਾਦੀ ਨਹੀਂ ਕਰਵਾਈ ਜਾਂ ਉਸ ਦੀ ਕੋਈ ਧੀ ਜਾਂ ਭੈਣ ਨਹੀਂ, ਪਰ ਇਹ ਤਾਂ ਉਹ ਫਿਰ ਵੀ ਨਹੀਂ ਕਹਿ ਸਕਦਾ ਕਿ ਉਸ ਨੂੰ ਜਨਮ ਦੇਣ ਵਾਲੀ ਇਸਤਰੀ ਨਹੀਂ ਸੀ। ਇਸ ਤਰ੍ਹਾਂ ਸੰਸਾਰ ਵਿਚ ਕੋਈ ਇਕ ਵੀ ਅਜਿਹਾ ਇਨਸਾਨ ਨਹੀਂ ਜੋ ਇਹ ਕਹਿ ਸਕੇ ਕਿ ਬਿਨਾਂ ਇਸਤਰੀ ਦੇ ਇਸ ਸੰਸਾਰ ਵਿਚ ਪੈਦਾ ਹੋ ਗਿਆ ਹਾਂ। ਅਜੇਹੀ ਹਸਤੀ ਤਾਂ ਕੇਵਲ ਇਕ ਵਾਹਿਗੁਰੂ ਹੀ ਹੈ ਜਿਸ ਨੂੰ ਕਿਸੇ ਨੇ ਜਨਮ ਨਹੀਂ ਦਿੱਤਾ। ਸੱਚੀ ਗੱਲ ਤਾਂ ਇਹ ਹੈ ਕਿ ਜੋ ਮਨੁੱਖ ਅਜਿਹੀਆਂ ਫ਼ਜ਼ੂਲ ਗੱਲਾਂ ਅਤੇ ਧਾਰਨਾਵਾਂ ਵਿਚ ਆਪਣਾ ਸਮਾਂ ਅਤੇ ਤਾਕਤ ਖਰਾਬ ਕਰਦਾ ਹੈ, ਇਸ ਦੀ ਥਾਵੇਂ ਉਸ ਨੂੰ ਪ੍ਰਭੂ ਦੀ ਸਿਫਤ-ਸਲਾਹ ਵਿਚ ਸਮਾਂ ਲਗਾਉਣਾ ਚਾਹੀਦਾ ਹੈ ਤਾਂ ਹੀ ਉਹ ਆਪਣਾ ਜਨਮ ਸਫਲਾ ਕਰ ਸਕਦਾ ਹੈ। ਦੂਜੇ ਸ਼ਬਦਾਂ ਵਿਚ ਜਿਥੇ ਮਨੁੱਖ ਇਸਤਰੀ ਨੂੰ ਕਮਜ਼ੋਰ ਦੇਖਣ ਅਤੇ ਰੱਖਣ ਵਿਚ ਆਪਣੀ ਤਾਕਤ ਅਤੇ ਸਮਾਂ ਖਰਾਬ ਕਰਦਾ ਹੈ, ਉਥੇ ਇਸਤਰੀ ਜਾਤ ਨੂੰ ਕਮਜ਼ੋਰ ਬਣਾ ਕੇ ਮਨੁੱਖੀ ਸਮਾਜ ਦੀ ਇਕ ਬੜੀ ਵੱਡੀ ਤਾਕਤ ਤੋਂ ਵਾਂਝਾ ਰਹਿ ਜਾਂਦਾ ਹੈ। ਇਸ ਤੋਂ ਵੱਡੀ ਚੇਤਾਵਨੀ ਇਸ ਪੱਖ ਨੂੰ ਭਲਾ ਹੋਰ ਕੀ ਹੋ ਸਕਦੀ ਸੀ?

ਤੀਜੇ ਜਾਮੇ ਵਿਚ ਤਾਂ ਗੁਰਦੇਵ ਨੇ ਸਤੀ ਪ੍ਰਥਾ ਨੂੰ ਕਾਨੂੰਨ ਰਾਹੀਂ ਬੰਦ ਕਰਵਾਇਆ ਅਤੇ ਪਰਦੇ (ਘੁੰਡ) ਅਤੇ ਬਾਲ ਵਿਆਹ ਦੀ ਪ੍ਰਥਾ ਦੇ ਵਿਰੁੱਧ ਆਵਾਜ਼ ਉਠਾਈ। ਇਥੋਂ ਤੀਕ ਕਿ ਗੁਰੂ ਘਰ ਵਿਚ ਇਸਤਰੀ ਦੇ ਘੁੰਡ ਕੱਢ ਕੇ ਵੀ ਆਉਣ ਦਾ ਨਿਯਮ ਨਹੀਂ। ਇਸ ਦੇ ਬਾਵਜੂਦ ਜੇ ਕੋਈ ਸਿੱਖ ਵੀਰ ਅਜੇਹੀ ਸੋਚਣੀ ਜਾਂ ਰਹਿਣੀ ਦਾ ਸ਼ਿਕਾਰ ਹੋਵੇ ਜਾਂ ਫਿਰ ਅਜੇਹੇ ਰਿਵਾਜ਼ਾਂ ਤਿਉਹਾਰਾਂ ਵਿਚ ਉਲਝਿਆ ਹੋਵੇ, ਜਿਨ੍ਹਾਂ ਦਾ ਮੂਲ ਆਸ਼ਾ ਇਸਤਰੀ ਨਾਲ ਧੱਕਾ ਜਾਂ ਉਸ ਨਾਲ ਅੰਦਰ ਹੀਨ ਭਾਵ ਭਰਨਾ ਹੋਵੇ ਤਾਂ ਉਸ ਨੂੰ ਅਗਿਆਨਤਾ ਤੋਂ ਸੁਚੇਤ ਕਰਨਾ ਜ਼ਰੂਰੀ ਹੋ ਜਾਂਦਾ ਹੈ।

### *ਅਨਮਤੀ ਤਿਉਹਾਰ*

ਥਿਤ, ਵਾਰ, ਮਹੂਰਤ, ਦੇਵੀਆਂ-ਦੇਵਤੇ, ਯੱਗ-ਹੋਮ ਹਵਨ ਅਤੇ ਇਸਤਰੀ ਜਾਤੀ ਵਰਗੇ ਵਿਸ਼ਿਆਂ ਤੇ ਗੁਰਮਤਿ ਵਿਚਾਰਾਂ ਨੂੰ ਹੋਰ ਸਪੱਸ਼ਟ ਕਰਨਾ ਹੋਵੇ ਤਾਂ ਹਰ ਇਕ ਪੱਖ ਤੇ ਪੂਰਾ-ਪੂਰਾ ਵੇਰਵਾ ਚਾਹੀਦਾ ਹੈ। ਇਥੇ ਕੁਝ ਸੰਖੇਪ ਵਿਚਾਰ ਕੇਵਲ ਇਸ ਲਈ ਦਿੱਤੇ ਗਏ ਹਨ ਤਾਂ ਜੋ ਸਾਨੂੰ ਕੁਝ ਅੰਦਾਜ਼ਾ ਹੋ ਸਕੇ ਕਿ ਗੁਰਬਾਣੀ ਵਿਚਲੇ ਸਿੱਖ ਸਿਧਾਂਤ ਸਾਨੂੰ ਕੀ ਸੇਧ ਦੇਂਦੇ ਹਨ ਅਤੇ ਅਨਮਤੀ ਤਿਉਹਾਰਾਂ ਦੇ ਮਾੜੇ ਅਸਰ ਹੇਠ ਅਸੀਂ ਕਿਧਰ ਜਾ ਰਹੇ ਹਾਂ।

ਗਿਆਨ ਰਤਨਾਵਲੀ ਵਿਚ ਭਾਈ ਮਨੀ ਸਿੰਘ ਜੀ ਦਾ ਉਪਦੇਸ਼ ਹੈ : ਗੁਰਸਿੱਖ ਜੋ ਬਚਨ ਆਪਣੇ ਸਤਿਗੁਰਾਂ ਦੇ ਸ਼ਬਦ ਅਨੁਸਾਰ ਹੋਵੇ, ਸੋਈ ਸੁਣੇ, ਪੜ੍ਹੇ। ਗੁਰਾਂ ਦੇ ਸਿਧਾਂਤ ਤੋਂ ਬਿਨਾਂ ਹੋਰ ਬਚਨ ਨਾ ਸੁਣੇ।

ਭਾਈ ਗੁਰਦਾਸ ਜੀ ਹੁਕਮ ਕਰਦੇ ਹਨ :

ਵਿਣੁ ਗੁਰੁ ਬਚਨ ਜੁ ਮੰਨਣਾ ਉਰਾ ਘਰਾਉ ॥ (ਵਾਰ ੨੭)

ਅਤੇ ਤੀਜੇ ਪਾਤਸ਼ਾਹ ਦਾ ਫੁਰਮਾਨ ਹੈ :

ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ ॥

(ਸੋਰਠਿ, ਮ: ੩, ਪੰਨਾ ੬੦੧)

### *ਸਿਧਾਂਤ ਵਿਰੁੱਧ ਤਿਉਹਾਰ*

ਤਿਉਹਾਰਾਂ ਦੇ ਸੰਬੰਧ ਵਿਚ ਇਕ ਹੋਰ ਗੱਲ ਵੀ ਸਮਝਣ ਦੀ ਹੈ। ਕਿਸੇ ਸਮੇਂ ਦੂਜਿਆਂ ਦੇ ਤਿਉਹਾਰਾਂ ਸਮੇਂ ਉਹਨਾਂ ਦੀ ਖੁਸ਼ੀ ਵਿਚ ਸ਼ਾਮਲ ਹੋਣ ਜਾਂ ਉਸ ਪਖੋਂ ਉਹਨਾਂ ਨੂੰ ਮੁਬਾਰਕ ਆਦਿ ਦੇਣਾ, ਇਹ ਹੋਰ ਗੱਲ ਹੈ। ਆਪ ਉਹਨਾਂ ਤਿਉਹਾਰਾਂ ਨੂੰ ਮਨਾਉਣਾ, ਇਹ ਹੋਰ ਗੱਲ ਹੈ। ਫਿਰ ਇਸ ਤੋਂ ਵੀ ਵੱਧ ਖਤਰਨਾਕ ਹੈ ਕਿ ਜਿਹੜੇ ਤਿਉਹਾਰ ਗੁਰੂ ਘਰ ਦੀ ਵਿਚਾਰਧਾਰਾ ਅਤੇ ਸਿਧਾਂਤ ਦੇ ਹੀ ਵਿਰੁੱਧ ਹੋਣ, ਅਜੇਹੇ ਤਿਉਹਾਰਾਂ ਵਿਚ ਉਲਝੇ ਰਹਿਣਾ ਅਤੇ ਆਪਣੀ ਔਲਾਦ (ਪਨੀਰੀ) ਤੋਂ ਵੀ ਮਨਵਾ ਕੇ, ਉਹਨਾਂ ਨੂੰ ਵਿਰਾਸਤ ਵਿਚ ਵਿਰੋਧੀ ਕਲਚਰ ਦੇਣਾ ਮਾਨੋ ਉਹਨਾਂ ਨੂੰ ਸਿੱਖ ਕਲਚਰ ਤੋਂ ਦੂਰ ਜਾਣ ਦੀ ਪ੍ਰੇਰਨਾ ਦੇਣਾ ਹੈ। ਸਚਮੁੱਚ ਅਜ ਆਪਣੀ ਔਲਾਦ ਨੂੰ ਤਿਉਹਾਰਾਂ, ਰੀਤੀ-ਰਿਵਾਜ਼ਾਂ ਅਤੇ ਨਿੱਤ ਦੀ ਰਹਿਣੀ ਵਿਚ ਅਨਮਤੀ ਅਤੇ ਬ੍ਰਾਹਮਣੀ ਮੱਤ ਹੀ ਦੇ ਰਹੇ ਹਾਂ। ਫਿਰ ਜਦੋਂ ਸਾਡਾ ਹੀ ਉਹਨਾਂ ਅੰਦਰ ਬੀਜਿਆ ਹਰਾ ਹੁੰਦਾ ਹੈ ਅਤੇ ਸਾਡੇ ਸਾਹਮਣੇ ਉਹ ਪਤਿਤ ਹੋ ਜਾਂਦੇ ਹਨ ਤਾਂ ਅਸੀਂ ਹਾਏ ਤੋਬਾ ਮਚਾਂਦੇ ਹਾਂ। ਇਸ ਤਰ੍ਹਾਂ ਅਨਮਤਾਂ ਦੇ ਤਿਉਹਾਰ ਬਿਨਾਂ ਸੋਚੇ-ਸਮਝੇ ਮਨਾਈ ਜਾਣਾ, ਆਪਣੇ ਪੈਰੀਂ ਆਪ ਕੁਹਾੜਾ ਮਾਰਨ ਦੇ ਤੁੱਲ ਹੈ।

ਹੁਣ ਅਸੀਂ ਦੇਖਣਾ ਹੈ ਕਿ ਉਹ ਕਿਹੜੇ ਅਨਮਤੀ ਤਿਉਹਾਰ ਹਨ ਜਿਨ੍ਹਾਂ ਤੋਂ ਸਾਨੂੰ ਵਧੇਰੇ ਸੁਚੇਤ ਹੋਣ ਦੀ ਲੋੜ ਹੈ। ਜਿਨ੍ਹਾਂ ਦੇ ਇਹ ਤਿਉਹਾਰ ਹਨ ਉਹ ਬੇਸ਼ਕ ਪਏ ਮਨਾਉਣ ਪਰ ਸਿੱਖ ਹੋਣ ਦੇ ਨਾਤੇ ਇਹਨਾਂ ਵਿਚ ਉਲਝੇ ਹੋਣਾ ਆਪਣੇ ਸਭਿਆਚਾਰ ਬਾਰੇ ਸਾਡੀ ਨਾ-ਸਮਝੀ ਦਾ ਲਖਾਇਕ ਹੈ।

(੧) **ਲੋਹੜੀ :** ਅੱਜ ਬਹੁਤੇ ਸਿੱਖ ਵੀਰ ਇਸ ਤਿਉਹਾਰ ਤੇ ਬਹੁਤ ਰੀਝੇ ਹੋਏ ਨਜ਼ਰ ਆਉਂਦੇ ਹਨ। ਉਹ ਕਹਿੰਦੇ ਹਨ ਕਿ ਇਹ ਸਾਡੇ ਕਾਕੇ ਦੀ ਪਹਿਲੀ ਲੋਹੜੀ ਹੈ, ਜਾਂ ਸਾਡੇ ਕਾਕੇ ਦਾ ਵਿਆਹ ਹੋਇਆ ਹੈ ਤਾਂ ਇਹ ਉਸ ਦੀ ਪਹਿਲੀ ਲੋਹੜੀ ਹੈ। ਜਿਹੜੇ ਲੋਕ ਇਸ ਨੂੰ ਆਪਣਾ ਤਿਉਹਾਰ ਸਮਝ ਕੇ ਮਨਾਂਦੇ ਹਨ, ਜੇ ਉਨ੍ਹਾਂ ਤੋਂ ਪੁੱਛਿਆ ਜਾਵੇ ਤਾਂ ਉਹ ਆਪ ਵੀ ਸ਼ਾਇਦ ਇਸ ਦਾ ਪੂਰਾ ਉੱਤਰ ਨਾ ਦੇ ਸਕਣ ਕਿ ਇਸ ਤਿਉਹਾਰ ਦਾ ਪਿਛੋਕੜ ਕੀ ਹੈ ਅਤੇ 'ਚਲਤੇ ਪਾਛੇ ਜਗ ਚਲੇ' ਵਾਲੀ ਗੱਲ ਹੋ ਰਹੀ ਹੈ।

ਲੋਹੜੀ ਦਾ ਤਿਉਹਾਰ ਮੂਲ ਰੂਪ ਵਿਚ ਯੱਗਾਂ ਦੇ ਅਰੰਭ ਦਾ ਸੂਚਕ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਅਗਨੀ ਨੂੰ ਸਾਰੇ ਦੇਵੀ-ਦੇਵਤਿਆਂ ਦੀ ਜੀਭ ਮੰਨਿਆ ਗਿਆ ਹੈ। ਹਰੇਕ ਯੱਗ ਅਗਨੀ ਰਾਹੀਂ ਹੀ ਅਰੰਭ ਹੁੰਦਾ ਹੈ। ਇਥੇ ਅੱਗ ਬਾਲ ਕੇ ਉਸ ਵਿਚ ਰਿਉੜੀਆਂ, ਚਿੜਵੜੇ, ਮੂੰਗਫਲੀ ਆਦਿ ਦੇ ਰੂਪ ਵਿਚ ਅੰਨ ਦੀ ਆਹੂਤੀ ਦਿੱਤੀ ਜਾਂਦੀ ਹੈ ਅਤੇ ਫਿਰ ਉਨ੍ਹਾਂ ਵਸਤਾਂ ਦਾ ਪ੍ਰਸ਼ਾਦਿ ਵੰਡਿਆ ਜਾਂਦਾ ਹੈ। ਅੰਨ ਦੀ ਆਹੂਤੀ ਦਾ ਮਕਸਦ—ਅਗਲੇ ਦਿਨ ਮਾਘੀ ਦੀ ਸੰਗਰਾਂਦ ਤੋਂ ਫਸਲਾਂ ਦਾ ਬੀਜਣ ਦਾ ਅਰੰਭ ਹੁੰਦਾ ਹੈ। ਇਸ ਵਾਸਤੇ ਮਾਨੋ ਸੰਬੰਧਤ ਦੇਵਤਿਆਂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾਂਦੀ ਹੈ। ਉੱਤਰ ਪ੍ਰਦੇਸ਼ ਵਿਚ

ਇਸ ਤਿਉਹਾਰ ਸਮੇਂ ਖਿਚੜੀ ਬਣਾ ਕੇ ਗੋਰਖ ਨਾਥ ਦੀ ਪੂਜਾ ਨਾਲ ਫਸਲਾਂ ਦੀ ਪ੍ਰਫੁੱਲਤਾ ਦੀ ਕਾਮਨਾ ਕੀਤੀ ਜਾਂਦੀ ਹੈ।

ਹੁਣ ਦੇਖਣ ਦੀ ਗੱਲ ਹੈ ਕਿ ਗੁਰਬਾਣੀ ਰਾਹੀਂ ਗੁਰੂ ਪਾਤਸ਼ਾਹ ਨੇ ਸਾਨੂੰ ਯੱਗਾਂ ਤੋਂ ਵੀ ਪੂਰੀ ਤਰ੍ਹਾਂ ਹੋੜਿਆ ਹੈ ਅਤੇ ਦੇਵੀ-ਦੇਵਤਿਆਂ ਦੀ ਪੂਜਾ ਤੋਂ ਵਰਜ ਕੇ ਇਕ ਅਕਾਲ ਪੁਰਖ ਦੀ ਸੋਝੀ ਦਿੱਤੀ ਹੈ। ਗੁਰੂ ਨਾਨਕ ਪਾਤਸ਼ਾਹ ਦੇ ੧ਓ ਵਾਲੇ ਮੱਤ ਵਿਚ ਅਗਨੀ, ਹਵਾ, ਪਾਣੀ, ਅੰਨ ਆਦਿ ਨਾ ਹੀ ਦੇਵਤੇ ਹਨ ਅਤੇ ਨਾ ਹੀ ਇਹਨਾ ਦੀ ਪੂਜਾ ਦਾ ਕੋਈ ਨਿਯਮ ਹੈ। ਇਹ ਸਭ ਕਰਤੇ ਦੀਆਂ ਦਾਤਾਂ ਹਨ, ਜੀਵ ਵਾਸਤੇ। ਸੋਚਣ ਦੀ ਗੱਲ ਹੈ ਲੋਹੜੀ ਮਨਾ ਕੇ, ਗੁਰਸਿੱਖ ਹੋਣ ਦੇ ਨਾਤੇ ਅਸੀਂ ਕੀ ਕਰ ਰਹੇ ਹਾਂ ਅਤੇ ਆਪਣੀ ਔਲਾਦ ਨੂੰ ਅਸੀਂ ਕਿਸਦੀ ਝੋਲੀ ਵਿਚ ਪਾ ਰਹੇ ਹਾਂ?

(੨) ਹੋਲੀ : ਇਕ ਹੋਰ ਗੁਰਮਤਿ ਵਿਰੋਧੀ ਤਿਉਹਾਰ ਹੈ। ਪ੍ਰਹਿਲਾਦ ਦੇ ਬਦਲੇ ਹੋਲਿਕਾ ਦੇ ਸੜ ਜਾਣ ਦੀ ਮਿਥਿਹਾਸਿਕ ਕਹਾਣੀ, ਇਸ ਦੇ ਪਿੱਛੇ ਜੋੜੀ ਜਾਂਦੀ ਹੈ। ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਸਿੱਖਾਂ ਅੰਦਰ ਹੋਲੀ ਖੇਡਣ ਦੀ ਕੋਈ ਸੂਚਨਾ ਨਹੀਂ ਮਿਲਦੀ, ਬਲਕਿ 'ਹੋਲੀ ਕੀਨੀ ਸੰਤ ਸੇਵ' (੧੧੮੦) ਦਾ ਫੁਰਮਾਨ ਮਿਲਦਾ ਹੈ, ਜਿਸ ਦਾ ਭਾਵ—ਗੁਰਸਿੱਖ ਵਾਸਤੇ ਹੋਲੀ ਕੇਵਲ ਸਾਧ-ਸੰਗਤ ਕਰਨ ਦਾ ਹੀ ਦੂਜਾ ਨਾਮ ਹੈ। ਏਸੇ ਤਰ੍ਹਾਂ ਕਈ ਗੁਰਬਾਣੀ ਦੇ ਸ਼ਬਦਾਂ ਰਾਹੀਂ ਇਸ ਪਾਸਿਉਂ ਸਿੱਖਾਂ ਨੂੰ ਮੋੜਿਆ ਹੈ। ਇਸ ਦੇ ਮਨਾਏ ਜਾਣ ਦੇ ਢੰਗ ਨਾਲ ਵੀ ਸਿੱਖੀ ਦਾ ਭਰਵਾਂ ਵਿਰੋਧ ਹੈ ਅਤੇ ਇਸ ਨਾਲ ਸਿੱਖ ਦੇ ਉੱਚੇ-ਸੁੱਚੇ ਸਰੂਪ ਦੀ ਘੋਰ ਬੇਅਦਬੀ ਹੁੰਦੀ ਹੈ। ਫਿਰ ਤਿਉਹਾਰ ਦੇ ਬਹਾਨੇ ਬੋਤਲਾਂ ਖੁਲ੍ਹਣੀਆਂ, ਗੰਦ, ਲੁੱਕ, ਚਿੱਕੜ ਅਤੇ ਮਿੱਟੀ ਇਕ ਦੂਜੇ ਉੱਤੇ ਉਛਾਲਣ ਦੇ ਪੱਜ ਵਿਭਚਾਰ ਨੂੰ ਖੁੱਲਾ ਸੱਦਾ ਦੇਣਾ ਤਾਂ ਕੋਈ ਵੀ ਸੁਲਝਿਆ ਸਮਾਜ ਪ੍ਰਵਾਨ ਨਹੀਂ ਕਰਦਾ। ਮੁਸਲਮਾਨ ਅਤੇ ਇਸਾਈ ਆਦਿ ਵਰਗਾਂ ਤੇ ਇਸ ਦਾ ਉੱਕਾ ਹੀ ਕੋਈ ਪ੍ਰਭਾਵ ਨਹੀਂ ਪਰ ਕੁਝ ਸਿੱਖ ਇਸ ਚਿੱਕੜ ਵਿਚ ਫਸੇ ਨਜ਼ਰ ਆਉਂਦੇ ਹਨ। ਸਿੱਖਾਂ ਨੂੰ ਇਸ ਪੱਖੋਂ ਬਚਾਈ ਰੱਖਣ ਲਈ ਅਤੇ ਸ਼ਸਤਰਾਂ ਤੇ ਯੁੱਧ-ਕਲਾ ਦੀ ਨੁਮਾਇਸ ਦੇ ਦਿਨ ਵਜੋਂ ਹੀ 'ਹੋਲੇ ਮਹੱਲੇ' ਦਾ ਆਰੰਭ ਹੋਇਆ ਸੀ।

ਸਿੱਖ ਕੌਮ ਸ਼ਸਤਰਧਾਰੀ ਕੌਮ ਹੈ ਅਤੇ ਹੋਲਾ-ਮਹੱਲਾ ਸ਼ਸਤਰਧਾਰੀ ਬਣਨ, ਸ਼ਸਤਰਾਂ ਵਾਲੀਆਂ ਖੇਡਾਂ ਖੇਡਣ ਅਤੇ ਸ਼ਸਤਰਾਂ ਨੂੰ ਪਿਆਰਨ ਦੀ ਪ੍ਰੇਰਨਾ ਦਿੰਦਾ ਹੈ। ਪਰ ਕੁਝ ਸਮੇਂ ਤੋਂ ਗੁਰੂ ਕੀਆਂ ਨਗਰੀਆਂ ਸ੍ਰੀ ਹਜ਼ੂਰ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲੇ-ਮਹੱਲੇ ਦੇ ਸਮੇਂ ਰੰਗ-ਗੁਲਾਲ ਉਡਾਏ ਜਾਂਦੇ ਹਨ। ਪਵਿੱਤਰ ਕੇਸ, ਦਾੜੀ ਆਦਿ ਰੰਗ ਨਾਲ ਭਰ ਦਿੱਤੇ ਜਾਂਦੇ ਹਨ। ਇਸਦਾ ਆਧਾਰ ਭਾਈ ਨੰਦ ਲਾਲ ਸਿੰਘ ਜੀ ਦੀ ਇਕ ਗਜ਼ਲ ਨੂੰ ਬਣਾਇਆ ਜਾਂਦਾ ਹੈ, ਜਿਸ ਵਿਚ ਉਨ੍ਹਾਂ ਨੇ ਦਸਮੇਸ਼ ਪਿਤਾ ਰਾਹੀਂ ਇਸ ਸਮੇਂ ਪ੍ਰਭੂ ਰੰਗ (ਪ੍ਰੇਮ) ਵਿਚ ਖੇਡੀ ਜਾ ਰਹੀ ਹੋਲੀ ਨੂੰ ਇਕ ਬੜੇ ਰੂਪਕ ਅਲੰਕਾਰ ਰਾਹੀਂ ਪੇਸ਼ ਕੀਤਾ ਹੈ। ਲੋੜ ਹੈ ਉਸ ਗਜ਼ਲ ਦੇ ਠੀਕ ਅਰਥਾਂ ਨੂੰ ਸਮਝਣ ਦੀ, ਨਹੀਂ ਤਾਂ ਆਪਣੀ ਨਾ-ਸਮਝੀ ਕਾਰਨ ਅਸੀਂ ਆਪਣੀ ਸੰਤਾਨ ਨੂੰ ਗਲਤ ਪਾਸੇ ਤੋਰਨ ਦੇ ਜ਼ਿਮੇਵਾਰ ਆਪ ਹੋਵਾਂਗੇ। ਅੱਜ ਦਾ ਸਿੱਖ ਬੱਚਾ ਸੁਆਲ ਕਰਦਾ ਹੈ, ਜੇ ਰੰਗਾਂ-ਗੁਲਾਲਾਂ ਦੀ ਹੋਲੀ ਅਨੰਦਪੁਰ ਸਾਹਿਬ-ਹਜ਼ੂਰ ਸਾਹਿਬ, ਪੰਥਕ ਪੱਧਰ ਤੇ ਖੇਡੀ ਜਾ ਸਕਦੀ ਹੈ ਤਾਂ ਫਿਰ ਘਰਾਂ ਵਿਚ ਕਿਉਂ ਨਹੀਂ?

ਸਿੱਖਾਂ ਨੂੰ ਉਲਟੇ-ਸਿੱਧੇ ਰੰਗਾਂ, ਗੁਲਾਲਾਂ ਨਾਲ ਸੋਹਣੇ ਸਿੱਖੀ ਸਰੂਪ ਦੀ ਬੇਅਦਬੀ ਦੀ ਉੱਕਾ ਹੀ ਇਜਾਜ਼ਤ ਨਹੀਂ ਦਿੱਤੀ ਗਈ।

(੩) ਸਰਾਧ : ਪੂਰਵਜਾਂ ਨਮਿਤ ਬ੍ਰਾਹਮਣਾਂ ਨੂੰ ਦਾਨ-ਪੁੰਨ ਕਰਕੇ, ਪਿੰਡ ਭਰਵਾਣ ਅਤੇ ਬ੍ਰਾਹਮਣਾਂ ਦੇ ਦੱਸੇ ਕੁਝ ਵਿਸ਼ੇਸ਼ ਕਰਮ ਪਿੱਤਰਾਂ ਦੇ ਨਮਿਤ ਕਰਨ ਦਾ ਨਾਮ ਸਰਾਧ ਹੈ। ਗੁਰਮਤਿ ਅੰਦਰ ਇਸ ਫੋਕਟ ਕਰਮ ਦਾ ਭਰਵਾਂ ਪਾਜ ਉਘੇੜਿਆ ਗਿਆ ਹੈ। ਗੁਰੂ ਨਾਨਕ ਪਾਤਸ਼ਾਹ ਫੁਰਮਾਂਦੇ ਹਨ :

**ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥**

**ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥** *(ਪੰਨਾ ੧੩੮)*

ਭਾਵ : ਇਨਸਾਨ ਜੰਮਦਾ ਹੈ ਤੇ ਫਿਰ ਮਰ ਜਾਂਦਾ ਹੈ। ਅੰਤ ਉਸ ਦਾ ਨਾਂ ਵੀ ਖਤਮ ਹੋ ਜਾਂਦਾ ਹੈ। ਪਿਛੋਂ ਜੋ ਪਿੰਡ-ਪੱਤਲ ਆਦਿ ਕੀਤੇ ਜਾਂਦੇ ਹਨ ਇਹ ਤਾਂ ਕੇਵਲ ਕਾਵਾਂ ਆਦਿ ਨੂੰ ਹੀ ਪਾਏ ਜਾਂਦੇ ਹਨ। ਜੰਮ ਕੇ ਮਰ ਚੁਕੇ ਪ੍ਰਾਣੀ ਨਾਲ ਇਨ੍ਹਾਂ ਦਾ ਕੋਈ ਸੰਬੰਧ ਨਹੀਂ ਹੁੰਦਾ। ਇਹ ਕਰਮ ਤਾਂ ਪ੍ਰਭੂ ਨੂੰ ਭੁੱਲੇ ਹੋਏ ਲੋਕ ਅਗਿਆਨਤਾ ਵੱਸ ਕਰਦੇ ਹਨ। ਲੋਕ ਸੱਚੇ ਗੁਰੂ ਦੇ ਲੜ ਲੱਗੇ ਬਿਨਾਂ ਜਨਮ ਮਰਨ ਦੇ ਗੇੜ ਵਿਚ ਫਸੇ ਸੰਸਾਰ ਸਮੁੰਦਰ ਵਿਚ ਗਰਕ ਹੋਏ ਰਹਿੰਦੇ ਹਨ।

'ਜੇ ਮੋਹਾਕਾ ਘਰ ਮੁਹੇ—ਆਸਾ ਕੀ ਵਾਰ ਵਾਲੇ ਸਲੋਕ ਵਿਚ ਵੀ ਗੁਰੂ ਨਾਨਕ ਸਾਹਿਬ ਨੇ ਅਤੇ ਫਿਰ 'ਜੀਵਤ ਪਿਤਰ ਨ ਮਾਨੈ ਕੋਊ' ਵਾਲੇ ਕਬੀਰ ਸਾਹਿਬ ਦੇ ਸ਼ਬਦ ਅਤੇ ਗੁਰਬਾਣੀ ਦੇ ਹੋਰ ਅਨੇਕਾਂ ਸ਼ਬਦਾਂ ਰਾਹੀਂ ਇਹਨਾਂ ਫੋਕਟ ਕਰਮਾਂ ਵਲੋਂ ਲੋਕਾਈ ਨੂੰ ਹੋੜਿਆ ਹੈ। ਵੇਰਵੇ ਦੀ ਇਥੇ ਲੋੜ ਨਹੀਂ ਹੈ। ਇਸ ਲੇਖ ਦਾ ਸੰਬੰਧ ਤਾਂ ਕੇਵਲ ਉਹਨਾਂ ਕੁਝ ਦਿਨਾਂ ਨਾਲ ਹੈ ਜੋ ਸ਼ਰਾਧਾਂ ਵਜੋਂ ਮਿਥੇ ਗਏ ਹਨ। ਦੂਜਿਆਂ ਦੀ ਦੇਖਾ-ਦੇਖੀ ਕਈ ਸਿੱਖ ਵੀ ਉਹਨਾਂ ਹੀ ਵਹਿਮਾਂ-ਭਰਮਾਂ ਅਤੇ ਜਹਾਲਤਾਂ ਦਾ ਸ਼ਿਕਾਰ ਹੋ ਜਾਂਦੇ ਹਨ, ਜਿਨ੍ਹਾਂ ਵਿਚ ਦੂਜੇ ਫਸੇ ਪਏ ਹਨ। ਥਿਤ-ਵਾਰਾਂ ਸੰਬੰਧੀ 'ਗੁਰਬਾਣੀ ਵਿਚਾਰ' ਵਿਚ ਅਸੀਂ ਦੇਖ ਚੁਕੇ ਹਾਂ ਕਿ ਕੋਈ ਸਮਾਂ ਨਾ ਤਾਂ ਆਪਣੇ ਆਪ ਵਿਚ ਮਾੜਾ ਹੀ ਹੁੰਦਾ ਹੈ ਅਤੇ ਨਾ ਹੀ ਚੰਗਾ। ਚੰਗੀ ਜਾਂ ਮਾੜੀ ਤਾਂ ਉਸ ਦੀ ਵਰਤੋਂ ਹੁੰਦੀ ਹੈ। ਫਿਰ ਗੁਰਮਤਿ ਦੇ ਫੈਸਲੇ ਅਨੁਸਾਰ ਨਾ ਹੀ ਕਿਸੇ ਅਜਿਹੇ ਪਿੱਤਰ-ਲੋਕ ਦੀ ਹੋਂਦ ਹੀ ਹੈ, ਜਿਸਦਾ ਕਿ ਭੁਲੇਖਾ ਦੇ ਕੇ ਇਹ ਸਾਰਾ ਪਾਖੰਡ ਰਚਿਆ ਗਿਆ ਹੈ।

ਹੋਰ ਲਵੋ—ਗੁਰੂ ਨਾਨਕ ਪਾਤਸ਼ਾਹ ਅਸੂ ਵਦੀ ਦਸਵੀਂ ਨੂੰ ਜੋਤੀ ਜੋਤ ਸਮਾਏ ਜਾਂ ਅਸੂ ਸੁਦੀ ਦਸਵੀਂ ਨੂੰ (ਜਿਹੜਾ ਕਿ ਸਰਾਧਾਂ ਵਿਚ ਆਉਂਦਾ ਹੈ) ਇਸ ਬਾਰੇ ਪੰਥਕ ਵਿਦਵਾਨਾਂ ਵਿਚ ਮਤਭੇਦ ਹੈ। ਪਰ ਜੇ ਇਕ ਮਿੰਟ ਵਾਸਤੇ ਇਹੀ ਮੰਨ ਲਿਆ ਜਾਏ ਕਿ ਪਾਤਸ਼ਾਹ ਅਸੂ ਸੁਦੀ ਦਸਵੀਂ ਨੂੰ ਜੋਤੀ-ਜੋਤ ਸਮਾਏ ਤਾਂ ਇਸ ਦਾ ਇਹ ਮਤਲਬ ਕਿਵੇਂ ਨਿਕਲਿਆ ਕਿ ਸਿੱਖ ਇਸ ਕਰਕੇ ਸ਼ਰਾਧ ਕਰਨੇ ਸ਼ੁਰੂ ਕਰ ਦੇਣ ਕਿ ਗੁਰਦੇਵ ਦਸਵੀਂ ਦੇ ਸਰਾਧ ਵਾਲੇ ਦਿਨ ਜੋਤੀ ਜੋਤ ਸਮਾਏ ਸਨ। ਅਨਜਾਣ ਲੋਕਾਂ ਨੇ ਇਸ ਮਹਾਨ ਪੁਰਬ ਨੂੰ 'ਗੁਰੂ ਨਾਨਕ ਸਾਹਿਬ ਦਾ ਸਰਾਧ' ਕਹਿਣਾ ਸ਼ੁਰੂ ਕਰ ਦਿੱਤਾ। ਫਿਰ ਉਸ ਦਾ ਬਹਾਨਾ ਲੈ ਕੇ ਆਪਣੇ ਘਰਾਂ ਵਿਚ ਸ਼ਰਾਧਾਂ ਦਾ ਢਕਵੰਜ ਸ਼ੁਰੂ ਕਰ ਦਿੱਤਾ। ਬਹਾਨਾ ਇਹ ਕੀਤਾ ਜਾਂਦਾ ਹੈ, "ਅਸੀਂ ਕਿਹੜਾ ਬ੍ਰਾਹਮਣਾਂ ਨੂੰ ਮੰਨਦੇ ਹਾਂ, ਗੁਰਸਿੱਖਾਂ ਨੂੰ ਭੋਜਨ ਛਕਾਉਣਾ ਤਾਂ ਸਿੱਖ ਦਾ ਫਰਜ਼ ਹੈ।" ਕਿਆ ਵਧੀਆ ਫਰਜ਼ ਹੈ! ਜੋ ਸਾਰਾ ਸਾਲ ਯਾਦ ਨਹੀਂ ਆਉਂਦਾ। ਫਿਰ ਉਨ੍ਹਾਂ ਭਾਈ ਸਾਹਿਬਾਨ ਨੂੰ ਸੁਚੇਤ ਹੋਣ ਦੀ ਵੀ ਲੋੜ ਹੈ, ਜੋ ਲੰਮੇ ਦਾਹੜੇ, ਕਾਲੇ ਗਾਤਰੇ, ਕਿਰਪਾਨਾਂ ਅਤੇ ਨੀਲੀਆਂ ਪੱਗਾਂ ਬੰਨੀ ਕਹਿੰਦੇ ਹਨ—'ਅਸੀਂ ਫਲਾਣੇ ਦੇ ਘਰ ਲੰਗਰ (ਸ਼ਰਾਧ) ਛੱਕਣ ਜਾ ਰਹੇ ਹਾਂ।' ਅਜਿਹੇ ਪ੍ਰਬੰਧਕਾਂ ਨੂੰ ਸੁਚੇਤ ਹੋਣ ਦੀ ਲੋੜ ਹੈ ਜੋ ਇਹਨਾਂ ਮਿਥੇ ਦਿਨਾਂ ਵਿਚ ਵਹਿਮਾਂ ਵਿਚ ਫਸੇ ਗੁਰਸਿੱਖਾਂ ਵਲੋਂ ਉਚੇਚੇ ਤੌਰ ਤੇ ਕਰਵਾਏ

ਗਏ ਚਾਹ ਦੇ ਲੰਗਰ, ਭੇਜੇ ਫਰੂਟ, ਮਠਿਆਈਆਂ, ਰੋਟੀਆਂ, ਪੂੜੀਆਂ ਆਦਿ ਨੂੰ ਪ੍ਰਸ਼ਾਦ ਵਜੋਂ ਪ੍ਰਵਾਨ ਕਰਦੇ ਅਤੇ ਗੁਰਦੁਆਰਿਆਂ ਵਿਚ ਅਰਦਾਸਾਂ ਕਰਕੇ ਸੰਗਤਾਂ ਵਿਚ ਵੰਡਦੇ ਹਨ। ਯਕੀਨਨ ਇਹ ਪ੍ਰਸ਼ਾਦ ਨਹੀਂ ਬਲਿਕ ਅਗਿਆਨਤਾ ਨੂੰ ਹਵਾ ਦੇਣਾ ਅਤੇ ਸਿੱਖਾਂ ਨੂੰ ਗੁਰਮਤਿ ਤੋਂ ਤੋੜ ਕੇ ਬ੍ਰਾਹਮਣਾਂ ਦੀ ਝੋਲੀ ਵਿਚ ਸੁੱਟਣ ਦੇ ਤੁਲ ਹੈ।

ਲੋੜ ਤਾਂ ਇਸ ਗੱਲ ਦੀ ਹੈ ਕਿ ਗੁਰੂ ਦੇ ਸਿੱਖ ਇਹਨਾਂ ਮਿੱਥੇ ਦਿਨਾਂ ਵਿਚ ਉਚੇਚੇ ਅਨੰਦ ਕਾਰਜ ਆਦਿ ਮਿਥ ਕੇ, ਕਈ ਸਲ੍ਹਹਤਾਂ ਦਾ ਫਾਇਦਾ ਉਠਾਣ ਕਿਉਂ ਜੋ ਵਹਿਮੀ ਲੋਕਾਂ ਦੇ ਕਾਰਨ, ਇਨ੍ਹਾਂ ਦਿਨਾਂ ਵਿਚ ਲਗਭਗ ਹਰ ਚੀਜ਼ ਸਸਤੀ ਅਤੇ ਆਸਾਨੀ ਨਾਲ ਪ੍ਰਾਪਤ ਹੋ ਸਕਦੀ ਹੈ, ਦੂਜੇ ਆਮ ਲੋਕਾਂ ਨੂੰ ਆਪਣੇ ਅਗਾਂਹ ਵਧੂ ਹੋਣ ਦਾ ਸਬੂਤ ਪੇਸ਼ ਕਰ ਸਕਦੇ ਹਨ।

ਜਿਹੜੇ ਗੁਰਸਿੱਖ ਅਖੌਤੀ ਸਰਾਧਾਂ ਦੇ ਦਿਨਾਂ ਵਿਚ ਕੋਈ ਨਵੀਂ ਚੀਜ ਖਰੀਦਣ ਤੋਂ ਪਰਹੇਜ਼ ਕਰਦੇ ਹਨ, ਕੋਈ ਮਕਾਨ ਪਲਾਟ ਨਹੀਂ ਖਰੀਦਣਾ, ਨਵਾਂ ਨੀਂਹ ਪੱਥਰ ਨਹੀਂ ਰੱਖਣਾ, ਨਵੇਂ ਘਰ ਵਿਚ ਪ੍ਰਵੇਸ਼ ਨਹੀਂ ਕਰਨਾ, ਅਨੰਦ ਕਾਰਜ ਨਹੀਂ ਕਰਨਾ; ਅਸਲ ਵਿਚ ਉਹ ਗੁਰੂ ਦੇ ਮਾਰਗ ਤੇ ਨਹੀਂ ਚਲ ਰਹੇ। ਉਹ ਤਾਂ ਬ੍ਰਾਹਮਣ ਦੀ ਬੋਲੀ ਬੋਲ ਰਹੇ ਹਨ। ਸਿੱਖੀ ਸ਼ਾਨ ਨੂੰ ਉਹ ਬਿਲਕੁਲ ਹੀ ਨਹੀਂ ਸਮਝ ਸਕੇ। ਗੁਰਸਿੱਖ ਦਾ ਜੀਵਨ ਗੁਰਬਾਣੀ ਦੀ ਸੋਚ ਰਾਹੀਂ ਦੁਨੀਆਂ ਦੀ ਅਗਵਾਈ (ਸਰਦਾਰੀ) ਕਰਨ ਵਾਸਤੇ ਹੈ, ਪਿਛਲਗ ਬਣਨ ਵਾਸਤੇ ਨਹੀਂ।

(੪) ਨਵਰਾਤਰੇ ਤੇ ਕੰਜਕਾਂ : ਸਰਾਧਾਂ ਦੇ ਨਾਲ ਹੀ ਕੁਝ ਦਿਨ ਨਵਰਾਤ੍ਰਿਆਂ ਦੇ ਮਿੱਥੇ ਗਏ ਹਨ। ਇਨ੍ਹਾਂ ਦਿਨਾਂ ਦਾ ਸੰਬੰਧ ਦੇਵੀ-ਭਗਤਾਂ ਨਾਲ ਹੈ, ਜੋ ਇਨ੍ਹਾਂ ਦਿਨਾਂ ਵਿਚ ਦੇਵੀ-ਪੂਜਾ ਨੂੰ ਮੁੱਖ ਰੱਖ ਕੇ ਘਰਾਂ ਵਿਚ ਕੰਜਕਾਂ ਬਿਠਾ ਕੇ ਚੁੰਨੀਆਂ, ਗਹਿਣੇ, ਪੈਸੇ ਅਤੇ ਭੋਜਨ ਆਦਿ ਕੰਵਾਰੀਆਂ ਕੁੜੀਆਂ ਨੂੰ ਦਾਨ ਵਜੋਂ ਦੇਂਦੇ ਹਨ। ਸੁੱਖਣਾ ਸੁਖਦੇ ਹਨ, ਜਗਰਾਤੇ ਕਰਵਾਂਦੇ ਹਨ, ਦੇਵੀ ਦਰਸ਼ਨ ਨੂੰ ਜਾਂਦੇ ਹਨ ਅਤੇ ਮੀਟ-ਅੰਡੇ ਆਦਿ ਦਾ ਪਰਹੇਜ਼ ਕਰਦੇ ਹਨ। ਸਿੱਖ ਇਕ ਅਕਾਲ-ਪੁਰਖ ਦਾ ਪੁਜਾਰੀ ਹੈ, ਕਿਸੇ ਦੇਵੀ ਦੇਵਤੇ ਆਦਿ ਵਿਚ ਵਿਸ਼ਵਾਸ ਨਹੀਂ ਕਰਦਾ। ਫਿਰ ਵੀ ਬਿਨਾਂ ਸਮਝੇ ਕੇਵਲ ਦੇਖਾ-ਦੇਖੀ ਕਈ ਸਿੱਖ ਕੰਜਕਾਂ ਕਰਦੇ ਹਨ ਜਾਂ ਸੁਖਦੇ ਹਨ। ਕੰਜਕਾਂ ਕਰਨੀਆਂ ਜਾਂ ਨਵਰਾਤੇ ਮਨਾਣੇ ਸਿੱਖੀ ਵਿਸ਼ਵਾਸ ਦੇ ਉਲਟ ਹਨ।

(੫) ਰੱਖੜੀ-ਟਿੱਕਾ : ਆਮ ਤੌਰ ਤੇ ਸਾਡੇ ਮਨਾਂ ਵਿਚ ਇਹ ਵਿਸ਼ਵਾਸ ਬੈਠਾ ਹੋਇਆ ਹੈ ਕਿ ਇਹ ਭੈਣ-ਭਰਾ ਦੇ ਪਵਿੱਤਰ ਪਿਆਰ ਨਾਲ ਸੰਬੰਧਤ ਤਿਉਹਾਰ ਹੈ, ਜੋ ਕਿ ਸਚਾਈ ਨਹੀਂ। ਦੁਨੀਆਂ ਵਿਚ 90% ਲੋਕ ਜੋ ਇਹ ਤਿਉਹਾਰ ਨਹੀਂ ਮਨਾਂਦੇ, ਉਨ੍ਹਾਂ ਵਿਚ ਭੈਣ-ਭਰਾਵਾਂ ਦਾ ਪਿਆਰ ਜ਼ਿਆਦਾ ਦੇਖਿਆ ਜਾ ਸਕਦਾ ਹੈ। ਅਸਲ ਵਿਚ ਇਹ ਦੋਵੇਂ ਤਿਉਹਾਰ ਉਸ ਸਮਾਜ ਦੀ ਉਪਜ ਹਨ, ਜਿਥੇ ਜਨਮ ਤੋਂ ਹੀ ਇਸਤਰੀ ਜ਼ਾਤ ਨਾਲ ਵੱਡਾ ਧੱਕਾ ਕੀਤਾ ਗਿਆ ਹੈ। ਲੜਕੇ ਦਾ ਜਨਮ ਹੋਵੇ ਤਾਂ ਮੁਬਾਰਕਾਂ, ਬੈਂਡ-ਬਾਜੇ ਵਜਾਏ ਜਾਂਦੇ ਹਨ ਅਤੇ ਮਿਠਾਈਆਂ ਵੰਡੀਆਂ ਜਾਂਦੀਆਂ ਹਨ, ਪਰ ਲੜਕੀ ਦੇ ਜਨਮ ਤੇ ਧੌਣ ਨੀਵੀਂ ਸੁੱਟ ਦਿੱਤੀ ਜਾਂਦੀ ਹੈ। ਕੋਈ ਮੁਬਾਰਕ ਦੇਵੇ ਤਾਂ ਉੱਤਰ ਮਿਲਦਾ ਹੈ—ਹੁਜਤਾਂ ਕਰਦੇ ਹੋ? ਲੜਕੀ ਦੀ ਸ਼ਾਦੀ ਹੋਵੇ ਤਾਂ ਸਿਰ ਨੀਵਾਂ ਹੋ ਜਾਂਦਾ ਹੈ। ਕੁੜੀ ਵਾਲੇ ਸਾਰੇ ਮਾਂਜੀ ਬਣ ਜਾਂਦੇ ਹਨ ਭਾਵ ਮੁੰਡਿਆਂ ਵਾਲਿਆਂ ਦੇ ਭਾਂਡੇ ਮਾਂਜਣ ਵਾਲੇ। ਲੜਕੇ ਦਾ ਵਿਆਹ ਹੋਵੇ, ਸਿਹਰੇ ਬੰਨੇ ਜਾਂਦੇ ਹਨ, ਬੈਂਡ ਵਜਦੇ ਹਨ। ਮਨ ਮਰਜ਼ੀ ਦੀਆਂ ਮੰਗਾਂ ਲੜਕੀ ਵਾਲਿਆਂ ਅੱਗੇ ਰੱਖੀਆਂ ਜਾਂਦੀਆਂ ਹਨ, ਜਲੂਸ (ਬਾਰਾਤ) ਇਸ ਤਰ੍ਹਾਂ ਤਿਆਰ ਕੀਤੇ ਜਾਂਦੇ ਹਨ,

ਜਿਵੇਂ ਇਕ ਬਾਦਸ਼ਾਹ ਦੂਜੇ ਨੂੰ ਫਤਹਿ ਕਰ ਕੇ ਫਤਹਿ ਦੇ ਨਗਾਰੇ ਵਜਾਂਦਾ ਹੈ, ਉਸ ਵਕਤ ਉਹ ਜਾਂਜੀ ਹੁੰਦੇ ਹਨ।

ਲੜਕਾ ਭਾਵੇਂ ਜਿਨੀਆਂ ਮਰਜ਼ੀ ਸ਼ਾਦੀਆਂ ਕਰੇ, ਲੜਕੀ ਵਿਧਵਾ ਨੂੰ ਵੀ ਸ਼ਾਦੀ ਦਾ ਹੱਕ ਨਹੀਂ, ਉਸ ਉੱਪਰ ਅਨੇਕਾਂ ਬੰਦਸ਼ਾਂ ਹਨ। ਉਹ ਮਨਹੂਸ ਮੰਨੀ ਜਾਂਦੀ ਹੈ। ਉਸਨੂੰ ਸਤੀ ਹੋਣ ਦਾ ਆਦੇਸ਼ ਹੈ। ਅੱਠਾਂ ਪਹਿਰਾਂ ਦੀਆਂ ਨਵ-ਵਿਆਹੀਆਂ ਨੂੰ ਚੁੱਕ-ਚੁੱਕ ਕੇ ਚਿਤਾ ਵਿਚ ਸੁਟਿਆ ਜਾਂਦਾ ਰਿਹਾ ਹੈ। ਲੜਕੀ ਨੂੰ ਸੁਰਗ ਵਿਚ ਜਾਣ ਵਾਸਤੇ, ਬ੍ਰਾਹਮਣੀ ਵਿਸ਼ਵਾਸਾਂ ਅਨੁਸਾਰ, ਨਵਾਂ ਜਨਮ ਲੜਕੇ ਦਾ ਲੈਣਾ ਜ਼ਰੂਰੀ ਹੈ, ਪਰ ਲੜਕੇ ਨੂੰ ਜਨਮ ਦੇਣ ਵਾਲਾ ਵੱਡੇ ਤੋਂ ਵਡਾ ਦੁਰਾਚਾਰੀ ਵੀ 'ਪੁੰ' ਨਾਮਕ ਘੋਰ ਨਰਕ ਤੋਂ ਬਚ ਸਕਦਾ ਹੈ...ਆਦਿ। ਇਸੇ ਹੀ ਸਮਾਜ ਦੇ ਮੰਨੂੰ ਜੀ ਨੇ ਤਾਂ ਲਗਭਗ ਲੜਕੀ ਦੀ ਪੜ੍ਹਾਈ ਤੇ ਹੀ ਪਾਬੰਦੀ ਲਾ ਦਿੱਤੀ ਸੀ ਅਤੇ ਇਸੇ ਵਿਚਾਰਧਾਰਾ ਨਾਲ ਸੰਬੰਧਿਤ ਤੁਲਸੀ ਦਾਸ ਜੀ ਨੇ ਇਸਤਰੀ ਅਤੇ ਸ਼ੂਦਰ ਨੂੰ ਪਸ਼ੂ ਅਤੇ ਢੋਲ ਦੀ ਤਰ੍ਹਾਂ ਪਿਟਾਈ ਦੇ ਲਾਇਕ ਦੱਸਿਆ ਹੈ। ਜੰਞੂ ਅਤੇ ਪਿੱਤਰੀ ਕਰਮਾਂ ਦਾ ਅਧਿਕਾਰ ਕੇਵਲ ਪੁੱਤਰ ਨੂੰ ਹੈ, ਪੁੱਤਰੀ ਨੂੰ ਨਹੀਂ। ਰੱਖੜੀ ਅਤੇ ਟਿੱਕਾ ਦੋਵੇਂ ਕਹੇ ਜਾਂਦੇ ਤਿਉਹਾਰ ਵੀ ਉਸੇ ਬ੍ਰਾਹਮਣੀ ਸਮਾਜ ਨਾਲ ਸੰਬੰਧ ਰੱਖਦੇ ਹਨ। ਰੱਖੜੀ ਦਾ ਪੂਰਾ ਨਾਮ 'ਰਕਸ਼ਾ ਬੰਧਨ' ਹੈ, ਜਿਸ ਦਾ ਭਾਵ ਲੜਕੀ ਨੇ, ਭੈਣ ਦੇ ਰੂਪ ਵਿਚ ਆਪਣੇ ਵੀਰ ਤੋਂ ਆਪਣੀ ਰਖਿਆ ਦਾ ਪ੍ਰਣ ਲੈਣਾ ਹੈ ਜਾਂ ਦੂਜੇ ਸ਼ਬਦਾਂ ਵਿਚ ਲੜਕੀ ਨੂੰ ਭੈਣ ਦੇ ਰੂਪ ਵਿਚ ਇਹ ਪ੍ਰਭਾਵ ਦਿੱਤਾ ਜਾਂਦਾ ਹੈ ਕਿ ਉਹ ਆਪਣੀ ਰਖਿਆ ਦੇ ਯੋਗ ਨਹੀਂ ਅਤੇ ਇਸ ਤਰ੍ਹਾਂ ਰੱਖੜੀ ਲੜਕੀ ਅੰਦਰ ਜਨਮ ਤੋਂ ਹੀ ਹੀਨਭਾਵ ਪੈਦਾ ਕਰਨ ਦਾ ਇਕ ਢੰਗ ਹੈ। 'ਟਿੱਕਾ' ਅਥਵਾ 'ਭਈਆ ਦੂਜ' ਦੇ ਦਿਨ, ਜਦੋਂ ਲੜਕੀ ਭੈਣ ਰੂਪ ਵਿਚ, (ਪੁਰਸ਼ ਰੂਪ) ਭਰਾ ਦੀ ਲੰਮੀ ਉਮਰ ਵਾਸਤੇ ਅਰਦਾਸ ਕਰਦੀ ਹੈ। ਦੂਜੇ ਪਾਸੇ ਅਜਿਹਾ ਕੋਈ ਦਿਨ ਨਹੀਂ ਮਿਥਿਆ ਗਿਆ, ਜਦੋਂ ਵੀਰ ਵੀ ਆਪਣੀ ਭੈਣ ਦੀ ਲੰਮੀ ਉਮਰ ਵਾਸਤੇ ਅਰਦਾਸ ਕਰੇ। ਕਿਤਨਾ ਵਧੀਆ ਤਰੀਕਾ ਹੈ, ਇਸਤਰੀ ਜ਼ਾਤ ਨੂੰ ਇਹ ਪ੍ਰਭਾਵ ਦੇਣ ਦਾ ਕਿ ਸਮਾਜ ਵਿਚ ਪੁਰਸ਼ ਜਾਤ ਦੀ ਲੋੜ ਵਧੇਰੇ ਹੈ, ਇਸਤਰੀ ਜ਼ਾਤ ਦੀ ਨਹੀਂ। ਅਨਮਤੀ ਤਿਉਹਾਰ ਹੋਣ ਦੇ ਨਾਲ, ਦੋਵੇਂ ਤਿਉਹਾਰ ਗੁਰਮਤਿ ਅਤੇ ਸਿੱਖ ਧਰਮ ਦੇ ਬਿਲਕੁਲ ਵਿਰੁੱਧ ਹਨ। ਜੇ ਅਸੀਂ ਚਾਹੁੰਦੇ ਹਾਂ ਕਿ ਸਿੱਖ ਇਤਿਹਾਸ ਵਿਚ ਬੇਬੇ ਨਾਨਕੀ, ਮਾਤਾ ਖੀਵੀ, ਬੀਬੀ ਭਾਨੀ, ਮਾਤਾ ਨਾਨਕੀ, ਮਾਤਾ ਗੁਜਰੀ, ਮਾਤਾ ਭਾਗ ਕੌਰ, ਸ਼ਰਨ ਕੌਰ, ਮਹਾਰਾਨੀ ਜਿੰਦ ਕੌਰ ਆਦਿ ਨਿਤ ਜਨਮ ਲੈਣ ਤਾਂ ਸਿੱਖਾਂ ਲਈ ਅਜੇਹੇ ਤਿਉਹਾਰਾਂ ਅਤੇ ਸੋਚਣੀ ਤੋਂ ਬਚਣਾ ਜ਼ਰੂਰੀ ਹੈ।

(੬) ਕਰਵਾ ਚੌਥ ਅਤੇ ਹੋਰ ਵਰਤ : ਸਰੀਰਕ ਲੋੜ ਵਜੋਂ ਕਿਸੇ ਸਮੇਂ ਅੰਨ ਨਾ ਛਕਣਾ ਹੋਰ ਗੱਲ ਹੈ, ਪਰ ਉਚੇਚੇ ਮਿਥੇ ਕਿਸੇ ਦਿਨ, ਕਿਸੇ ਵਿਸ਼ਵਾਸ ਨੂੰ ਮੁਖ ਰੱਖ ਕੇ ਅੰਨ ਨਾ ਛਕਣ ਅਤੇ ਵਰਤ ਰੱਖਣ ਦੀ ਗੁਰੂ ਘਰ ਵਿਚ ਉਕਾ ਹੀ ਕੋਈ ਥਾਂ ਨਹੀਂ। ਭਾਵੇਂ ਵਰਤ ਕਹੀ ਜਾਂਦੀ ਸੰਤੋਸ਼ੀ ਮਾਂ ਦਾ ਹੋਵੇ, ਪੂਰਨਮਾਸ਼ੀ ਦਾ, ਕਰਵਾ ਚੌਥ ਦਾ ਜਾਂ ਕੋਈ ਹੋਰ। ਗੁਰਬਾਣੀ ਦਾ ਫੁਰਮਾਣ ਹੈ :

ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥

*(ਗੌਂਡ, ਕਬੀਰ ਜਾ, ਪੰਨਾ ੮੭੩)*

ਅਨੇਕਾਂ ਪ੍ਰਮਾਣ ਇਸ ਗੱਲ ਨੂੰ ਸਪੱਸ਼ਟ ਕਰਦੇ ਹਨ ਕਿ ਵਰਤਾਂ ਨੂੰ ਗੁਰਮਤ ਕੋਰਾ ਪਾਖੰਡ ਦਸਦੀ ਹੈ ਅਤੇ ਵਰਤਾਂ ਦੀ ਪੂਰੀ ਮਨਾਹੀ ਹੈ। ਫਿਰ ਬਹੁਤੇ ਵਰਤਾਂ ਨੂੰ ਪੜਚੋਲਿਆ ਜਾਵੇ ਤਾਂ ਇਨ੍ਹਾਂ ਵਿਚ ਜ਼ਿਆਦਾ ਇਸਤਰੀਆਂ ਵਾਸਤੇ ਧੱਕੇ ਕੀਤੇ ਗਏ ਹਨ ਅਤੇ ਮੁੱਖ

ਨਿਸ਼ਾਨਾ ਮਨੁੱਖ ਜ਼ਾਤ ਦੀ ਪ੍ਰਭੁਸੱਤਾ ਕਾਇਮ ਕਰਨਾ ਹੈ। ਕਿਧਰੇ ਲੜਕੀ ਪਤੀ ਪ੍ਰਾਪਤੀ ਦੀ ਮੰਗ ਵਾਸਤੇ ਵਰਤ ਰੱਖ ਰਹੀ ਹੈ ਅਤੇ ਕਿਧਰੇ ਪਤਨੀ ਪਤੀ ਦੀ ਲੰਮੀ ਉਮਰ ਵਾਸਤੇ। ਬਾਕੀ ਵਰਤਾਂ ਵਿਚੋਂ ਕਰਵਾ ਚੌਥ ਦੇ ਵਰਤ ਦਾ ਪ੍ਰਭਾਵ ਸਿੱਖ ਘਰਾਂ ਤੇ, ਇਕ ਰੀਤ ਵਜੋਂ, ਵਧੇਰੇ ਦੇਖਣ ਵਿਚ ਆਉਂਦਾ ਹੈ। ਪਰ ਸਮਝਦਾਰ ਸਿੱਖ ਇਸ ਤੋਂ ਕਿਨਾਰਾ ਕਰਨ ਵਿਚ ਢਿਲ ਨਹੀਂ ਕਰਦੇ। ਕਰਵਾ ਚੌਥ ਦਾ ਵਰਤ ਸੁਹਾਗਣ ਇਸਤਰੀ ਵਲੋਂ ਪਤੀ ਦੀ ਲੰਮੀ ਉਮਰ ਵਾਸਤੇ ਚੰਦਰਮਾ ਦੇਵਤੇ ਕੋਲੋਂ ਮੰਗ ਹੈ। ਅਨੇਕਾਂ ਵਰਤ ਰੱਖਦੀਆਂ ਦੇ ਪਤੀ ਚਲ ਵਸਦੇ ਹਨ, ਫਿਰ ਵੀ ਦੂਜੀਆਂ ਸਮਝਣ ਦੀ ਕੋਸ਼ਿਸ਼ ਨਹੀਂ ਕਰਦੀਆਂ ਕਿ ਉਹ ਬੇਲੋੜਾ ਕੰਮ ਕਿਉਂ ਕਰ ਰਹੀਆਂ ਹਨ। ਫਿਰ ਵਰਤ ਪਿਛੇ ਜੋ ਕਹਾਣੀ ਜੋੜੀ ਗਈ ਹੈ, ਉਸ ਵਿਚ ਇਸਤਰੀ ਜ਼ਾਤ ਨੂੰ ਇਤਨਾ ਜ਼ਲੀਲ ਕੀਤਾ ਗਿਆ ਹੈ ਕਿ ਕੋਈ ਖੁਦਦਾਰ ਇਸਤਰੀ ਇਸ ਤੋਂ ਕੰਨਾਂ ਨੂੰ ਹੱਥ ਲਗਾ ਲਵੇ। ੩੬੪ ਦਿਨ ਨਿਯਮ ਨਾਲ ਪਤੀ ਦੀ ਸੇਵਾ ਕਰਨ ਵਾਲੀ ਇਸਤਰੀ ਜੇ ਇਕ ਦਿਨ ਮਾੜੀ ਜਿਹੀ ਪਤੀ ਸੇਵਾ ਵਿਚ ਕੋਤਾਹੀ ਕਰ ਦੇਵੇ ਤਾਂ ਪਤੀ ਨੂੰ ਪੂਰਾ ਹੱਕ ਹੈ, ਉਹ ਪਤਨੀ ਨੂੰ ਛੱਡ ਕਿਸੇ ਹੋਰ ਨੂੰ ਆਪਣਾ ਲਵੇ। ਇਹ ਹੈ ਸਿੱਟਾ ਉਸ ਕਹਾਣੀ ਦਾ।

ਗੁਰੂ ਘਰ ਦਾ ਨਾ ਚੰਦਰਮਾ ਹੀ ਕੋਈ ਦੇਵਤਾ ਹੈ ਅਤੇ ਨਾ ਹੀ ਇਸਤਰੀ ਜ਼ਾਤ ਨਾਲ ਇਹ ਵਿਤਕਰਾ ਅਤੇ ਨਾ ਹੀ ਵਰਤਾਂ ਨੂੰ ਕੋਈ ਥਾਂ। ਫਿਰ ਵੀ ਬਿਨਾਂ ਸੋਚੇ ਇਹ ਕਰੀ ਜਾਣਾ ਆਪਣੀ ਨਾ ਸਮਝੀ ਦਾ ਪ੍ਰਗਟਾਵਾ ਹੈ, ਹੋਰ ਕੁਝ ਨਹੀਂ। ਫਿਰ ਜਿਹੜੇ ਮਨਮਤੀ ਵਿਸ਼ਵਾਸ, ਤਿਉਹਾਰ ਜਾਂ ਰੀਤਾਂ ਕਰਨ ਨਾਲ ਅਸੀਂ ਸਿੱਖੀ ਸਿਧਾਂਤਾਂ ਤੇ ਇਕੋ ਨਹੀਂ ਤਿੰਨ-ਤਿੰਨ ਪਾਸਿਉਂ ਚੋਟ ਮਾਰਨ ਦਾ ਕਾਰਨ ਬਣ ਰਹੇ ਹੋਈਏ। ਕੀ ਅਸੀਂ ਆਪ ਹੀ ਇਸ ਤਰ੍ਹਾਂ ਸਿੱਖੀ ਦਾ ਮਜ਼ਾਕ ਉਡਾਣ ਦਾ ਕਰਨ ਨਹੀਂ ਬਣ ਰਹੇ ?

(੭) ਦੀਵਾਲੀ : ਮੂਲ ਰੂਪ ਵਿਚ ਇਹ ਵੀ ਲੱਛਮੀ ਪੂਜਾ ਨਾਲ ਸੰਬੰਧਿਤ ਤਿਉਹਾਰ ਹੈ। ਬ੍ਰਾਹਮਣਵਰਗ ਨੇ ਮਨੁੱਖ ਸਮਾਜ ਨੂੰ ਚਾਰ ਵਰਣਾਂ ਵਿਚ ਵੰਡਿਆ ਅਤੇ ਇਸ ਵੰਡ ਦੀਆਂ ਨੀਹਾਂ ਪੱਕੀਆਂ ਰਹਿਣ, ਇਸ ਵੰਡ ਨੂੰ ਹਰ ਪੱਖੋਂ ਗਹਿਰਾ ਕੀਤਾ ਹੈ। ਚੰਦ ਅਤੇ ਦਾਸ ਆਦਿ ਸ਼ਬਦਾਂ ਰਾਹੀਂ ਨਾਵਾਂ ਵਿਚ ਭੇਦ, ਗੋਤਾਂ ਵਿਚ ਫਰਕ, ਵੱਖ-ਵੱਖ ਵਰਣਾਂ ਦੇ ਧਾਰਨ ਦੇ ਸਮੇਂ ਉਮਰ, ਢੰਗ ਅਤੇ ਧਾਗਿਆਂ ਦੇ ਭੇਦ, ਇਸ ਤਰ੍ਹਾਂ ਹੋਰ ਅਨੇਕਾਂ ਫਰਕ ਪਾਏ ਹਨ। ਇਸੇ ਤਰ੍ਹਾਂ ਚਾਰ ਤਿਉਹਾਰ ਘੜੇ ਹਨ—ਹਰ ਇਕ ਵਰਣ ਵਾਸਤੇ ਵੱਖਰਾ ਤਿਉਹਾਰ। ਸਭ ਤੋਂ ਵਧੀਆ ਵਿਸਾਖੀ ਦਾ ਤਿਉਹਾਰ ਬ੍ਰਾਹਮਣਾਂ ਪਾਸ ਰੱਖਿਆ। ਖਤਰੀਆਂ ਵਾਸਤੇ ਦੁਸਹਿਰਾ, ਵੈਸ਼ਾਂ-ਹਟਵਾਨੀਆਂ ਤੇ ਬਾਬੂਆਂ ਵਾਸਤੇ ਧਨ ਅਥਵਾ ਲਛਮੀ ਦੀ ਪੂਜਾ ਵਾਸਤੇ ਦੀਵਾਲੀ ਅਤੇ ਸ਼ੂਦਰਾਂ ਵਾਸਤੇ ਹੋਲੀ।

ਦੁਨੀਆਂ ਵਿਚ ਹੋਰ ਵੀ ਧਰਮ ਹਨ ਜੋ ਇਕ ਅਕਾਲ ਪੁਰਖ ਨੂੰ ਭੁਲ ਕੇ ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਵਿਚ ਉਲਝੇ ਪਏ ਹਨ ਅਤੇ ਵਹਿਮਾਂ-ਭਰਮਾਂ, ਜਹਾਲਤਾਂ ਦਾ ਸ਼ਿਕਾਰ ਹਨ। ਖੂਬੀ ਤਾਂ ਇਹ ਹੈ ਕਿ ਪੈਸੇ ਜਾਂ ਧਨ ਨੂੰ ਕਿਸੇ ਨੇ ਵੀ ਦੇਵੀ-ਦੇਵਤੇ ਦੇ ਰੂਪ ਵਿਚ ਨਹੀਂ ਮੰਨਿਆ। ਜਿਥੇ ਧਨ ਦੀ ਪੂਜਾ ਹੈ, ਉਥੇ ਮਨੁੱਖਾਂ ਵਿਚ ਭਰਾਤਰੀ-ਭਾਵ ਸੰਭਵ ਹੀ ਨਹੀਂ। ਧਨ ਦਾ ਵਾਧੂ ਪਿਆਰ ਮਨੁੱਖ ਨੂੰ ਸਵਾਰਥੀ, ਭਰਾਮਾਰੂ ਤਾਂ ਬਣਾ ਸਕਦਾ ਹੈ, ਪਰੋਪਕਾਰੀ ਨਹੀਂ। ਬ੍ਰਾਹਮਣ ਵਰਗ ਵਿਚ ਧਨ ਨੂੰ ਵੀ ਦੇਵੀ ਦਾ ਰੂਪ ਦਿੱਤਾ ਗਿਆ ਹੈ ਅਤੇ ਹਰ ਸਾਲ ਲੱਛਮੀ ਪੂਜਾ ਦਾ ਵਿਧਾਨ ਹੈ। ਇਸੇ ਹੀ ਤਿਉਹਾਰ ਦਾ ਨਾਮ ਦੀਵਾਲੀ ਹੈ। ਲਛਮੀ ਦੇ ਸੁਆਗਤ ਵਿਚ ਘਰ ਨੂੰ ਸਜਾਉਣਾ, ਰੰਗ-ਸਫੈਦੀਆਂ ਕਰਨੀਆਂ, ਰੋਸ਼ਨੀਆਂ ਕਰਨੀਆਂ, ਹੱਟੀਆਂ ਪਾਣੀਆਂ (ਹੱਟੀ-ਚੂੰਕਿ ਕਮਾਈ ਦੇ ਸਾਧਨ ਦਾ ਸੂਚਕ ਹੈ)

ਲਛਮੀ ਦੇਵੀ ਦੀ ਫੋਟੋ ਲਗਾ ਕੇ ਪੂਜਾ ਕਰਨੀ (ਇਸ ਭੁਲੇਖੇ ਵਿਚ ਫਸੇ ਕਈ ਸਿੱਖ ਭਾਵੇਂ ਗੁਰੂ ਨਾਨਕ ਦੇਵ ਜੀ ਦੀ ਫੋਟੋ ਵੀ ਰੱਖ ਲੈਂਦੇ ਹਨ) ਨਵੇਂ ਕੱਪੜੇ ਖਰੀਦਣੇ, ਨਵੇਂ ਬਰਤਨ ਉਚੇਚੇ ਤੌਰ ਤੇ ਖਰੀਦਣੇ, ਲਛਮੀ ਦੀ ਆਮਦ ਦੀ ਖੁਸ਼ੀ ਵਿਚ ਮਠਿਆਈਆਂ ਖਾਣੀਆਂ ਅਤੇ ਵੰਡਣੀਆਂ। — ਖੂਬੀ ਇਕ ਹੋਰ ਵੀ ਹੈ ਕਿ ਭਾਰਤ ਦੇਸ਼ ਵਿਚ ਜਿਥੇ ਲਛਮੀ ਪੂਜਾ ਇਤਨੀ ਪ੍ਰਬਲ ਹੈ ਉਸੇ ਦੇਸ਼ ਵਿਚ ਕੰਗਾਲਤਾ ਅਤੇ ਪੈਸੇ ਦੀ ਕਾਣੀ ਵੰਡ ਵੀ ਸਿਖਰਾਂ ਤੇ ਹੈ। ਲਛਮੀ ਸਚਮੁਚ ਹੀ ਜੇ ਕੋਈ ਦੇਵੀ ਹੁੰਦੀ ਤਾਂ ਇਹ ਆਪਣੇ ਭਗਤਾਂ ਕੋਲ ਵਧੇਰੇ ਹੁੰਦੀ, ਬਲਕਿ ਬਲੈਕ ਮਾਰਕੀਟੀਆਂ, ਵਿਭਚਾਰੀਆਂ ਅਤੇ ਕਲੱਬਾਂ ਵਿਚ ਉਜਾੜਣ ਵਾਲਿਆਂ ਕੋਲ ਜਾਣ ਤੋਂ ਜ਼ਰੂਰ ਪਰਹੇਜ਼ ਕਰਦੀ। ਸਭ ਕੁਝ ਦੇਖ ਕੇ ਵੀ ਅਨਪੜ੍ਹਾਂ ਦੀ ਤਾਂ ਵੱਖਰੀ ਗੱਲ, ਪੜ੍ਹੇ-ਲਿਖੇ ਵੀ ਇਸ ਤੋਂ ਅੱਖਾਂ ਮੀਟੀ ਬੈਠੇ ਹਨ। ਘੱਟੋ-ਘੱਟ ਲਛਮੀ ਪੂਜਾ ਵਜੋਂ ਸਿੱਖ ਦਾ ਇਸ ਤਿਉਹਾਰ ਨਾਲ ਕੋਈ ਸੰਬੰਧ ਨਹੀਂ ਅਤੇ ਨਾ ਹੀ ਸਿੱਖ ਦਾ ਕਿਸੇ ਦੇਵੀ-ਦੇਵਤੇ ਵਿਚ ਵਿਸ਼ਵਾਸ ਹੀ ਹੈ।

**(੮) ਸੰਗਰਾਂਦ, ਮੱਸਿਆ, ਪੂਰਨਮਾਸ਼ੀ :** ਸਾਲ ਵਿਚ ਲਗਭਗ ੩੪ ਗੁਰਪੁਰਬ ਹਨ। ਉਹ ਤਾਂ ਅੱਜ ਸਾਨੂੰ ਪੂਰੀ ਤਰ੍ਹਾਂ ਭੁੱਲੇ ਪਏ ਹਨ। ਹਰਿਮੰਦਰ ਸਾਹਿਬ ਤੋਂ ਲੈ ਕੇ ਹਰ ਗੁਰਦੁਆਰੇ ਦੇ ਬਾਹਰ ਲੱਗੇ ਬੋਰਡ ਤੇ, ਸਭ ਤੋਂ ਥੱਲੇ ਦਾ ਕਾਲਮ ਗੁਰਪੁਰਬ ਦਾ ਹੁੰਦਾ ਹੈ, ਜੋ ਕਿ ਆਮ ਤੌਰ ਤੇ ਖਾਲੀ ਹੁੰਦਾ ਹੈ। ਪਰ ਸੰਗਰਾਂਦ, ਮੱਸਿਆ, ਪੂਰਨਮਾਸ਼ੀ ਦੇ ਕਾਲਮ ਭਰਨੇ ਕਿਸੇ ਨੰ ਨਹੀਂ ਭੁਲਦੇ। ਥਿਤਾਂ-ਵਾਰਾਂ ਦੇ ਭਰਮਾਂ ਤੋਂ ਮੁਕਤ ਕਰਨ ਵਾਲੀ ਅਤੇ ੩੬੫ ਦਿਨ ਪ੍ਰਭੂ-ਪਿਆਰ ਵਿਚ ਬਤੀਤ ਕਰਨ ਦੀ ਪ੍ਰੇਰਨਾ ਕਰਨ ਵਾਲੀ ਬਾਣੀ 'ਬਾਰਹ ਮਾਹਾ ਮਾਝ' ਦੀ ਵਰਤੋਂ ਸੰਗਰਾਂਦ ਪੂਜਾ ਵਾਸਤੇ ਕੀਤੀ ਜਾ ਰਹੀ ਹੈ।

ਸੂਰਜ ਅਤੇ ਚੰਦਰਮਾ ਦੀ ਪੂਜਾ ਨਾਲ ਸੰਬੰਧਤ ੧੦ ਦਿਹਾੜੇ ਮਿਥੇ ਗਏ ਹਨ ਜੋ ਇਸ ਪ੍ਰਕਾਰ ਹਨ ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਚਾਨਣਾ ਐਤਵਾਰ, ਸੂਰਜ ਗ੍ਰਹਿਣ, ਚੰਦਰ ਗ੍ਰਹਿਣ, ਦੋ ਇਕਾਦਸ਼ੀਆਂ, ਦੋ ਅਸ਼ਟਮੀਆਂ।

ਇਨ੍ਹਾਂ ਸਮਿਆਂ ਨਾਲ ਦਾਨ-ਪੁੰਨ ਦੇ ਬਹਾਨੇ ਲੋਕਾਂ ਨੂੰ ਲੁੱਟਣ ਵਾਸਤੇ ਅਨੇਕਾਂ ਮਹਾਤਮ, ਵਹਿਮ-ਭਰਮ ਅਤੇ ਸ਼ਗਨ-ਅਪਸ਼ਗਨ ਆਦਿ ਜੋੜ ਕੇ ਬ੍ਰਾਹਮਣ ਵਰਗ ਨੇ ਭੋਲੇ-ਭਾਲੇ ਲੋਕਾਂ ਵਿਚ ਭਰਵੀਂ ਲੁੱਟ-ਖਸੁੱਟ ਮਚਾਈ ਹੈ। ਫਿਰ ਇਹਨਾਂ ਵਿਚੋਂ ਵੀ ਇਕ-ਇਕ ਦਿਨ ਵਧੇਰੇ ਮਹਾਤਮ ਵਾਲਾ ਦੱਸ ਕੇ ਅਨਜਾਣ ਲੋਕਾਂ ਨੂੰ ਭਰਵਾਂ ਗੁੰਮਰਾਹ ਕੀਤਾ ਗਿਆ ਹੈ ਜਿਵੇਂ ਸੰਗਰਾਂਦਾਂ ਵਿਚੋਂ ਮਾਘੀ ਦੀ ਸੰਗਰਾਂਦ, ਸੋਮਵਾਰੀ ਮੱਸਿਆ, ਕੱਤਕ ਦੀ ਪੂਰਨਮਾਸ਼ੀ ਆਦਿ। ਗੁਰਬਾਣੀ ਦਾ ਇਹਨਾਂ ਥਿਤਾਂ-ਵਾਰਾਂ ਬਾਰੇ ਨਿਰਣਾ, ਅਸੀਂ ਲੇਖ ਦੇ ਆਰੰਭ ਵਿਚ ਵੇਖ ਚੁਕੇ ਹਾਂ। ਪਰ ਜਿਤਨਾ ਸੰਗਰਾਂਦ, ਪੁੰਨਿਆ, ਮੱਸਿਆ ਦੇ ਗੁਲਾਮ ਅੱਜ ਅਸੀਂ ਬਣੀ ਬੈਠੇ ਹਾਂ, ਸ਼ਾਇਦ ਬ੍ਰਾਹਮਣ ਭਗਤ ਵੀ ਨਹੀਂ ਹਨ। ਸੰਗਰਾਂਦ ਸਿੱਖਾਂ ਨੂੰ ਭੁਲਦੀ ਨਹੀਂ। ਬਾਕੀ ੨੯ ਦਿਨ ਬਹੁਤੇ ਗੁਰਦੁਆਰਿਆਂ ਵਿਚ ਹਾਜ਼ਰੀ ਬਹੁਤ ਹੀ ਘੱਟ ਹੁੰਦੀ ਹੈ, ਜਦਕਿ ਗੁਰਸਿੱਖ ਦਾ ਹਰ ਰੋਜ਼ ਗੁਰਦੁਆਰੇ ਅੰਮ੍ਰਿਤ ਵੇਲੇ ਹਾਜ਼ਰ ਹੋਣਾ ਜ਼ਰੂਰੀ ਹੈ। ਗ੍ਰੰਥੀ ਪੂਰਨ ਸਿੰਘ ਦੀ ਲਿਖੀ ਕਥਾ ਪੂਰਨਮਾਸ਼ੀ ਗੁਰਦੁਆਰਿਆਂ ਵਿਚ ਨਿਯਮ ਨਾਲ ਪੜ੍ਹੀ ਜਾ ਰਹੀ ਹੈ ਅਤੇ ਅਨਪੜ੍ਹ ਅਤੇ ਲਾਲਚੀ ਭਾਈ ਆਪਣੇ ੧੦-੨੦ ਰੁਪਏ ਇਕੱਠੇ ਕਰਨ ਵਾਸਤੇ ਆਈਆਂ ਬੀਬੀਆਂ ਨੂੰ ਜ਼ਹਿਰ ਪਿਲਾ ਰਹੇ ਹਨ ਅਤੇ ਕੋਈ ਪੁਛਦਾ ਨਹੀਂ।

ਵਰਤਾਂ ਦਾ ਸਿੱਖ ਧਰਮ ਨਾਲ ਕੋਈ ਸੰਬੰਧ ਨਹੀਂ, ਪਰ ਪੂਰਨਮਾਸ਼ੀ ਦੇ ਵਰਤ ਜ਼ਿਆਦਾ ਸਿੱਖਾਂ ਵਿਚ ਪ੍ਰਚਲਿਤ ਹਨ। ਮੁਕਦੀ ਗੱਲ ਕਿ ਸੂਰਜ ਦੇਵਤਾ ਦੀ ਪੂਜਾ ਨਾਲ ਸੰਬੰਧਿਤ ਸੰਗਰਾਂਦ ਅਤੇ ਚੰਦਰਮਾ ਦੇਵਤੇ ਦੀ ਪੂਜਾ ਨਾਲ ਸੰਬੰਧਿਤ ਪੂਰਨਮਾਸ਼ੀ ਅਤੇ

ਮੱਸਿਆ ਦਾ ਸਿੱਖ ਧਰਮ ਨਾਲ ਕੋਈ ਸੰਬੰਧ ਨਹੀਂ ਅਤੇ ਸਿੱਖੀ ਨਿਯਮ ਨਾਲ 30 ਦਿਨ ਹੀ ਗੁਰਦੁਆਰੇ ਸੰਗਤ ਕਾਇਮ ਕਰਨੀ ਅਤੇ ਸ਼ਾਮਲ ਹੋਣਾ ਫਰਜ਼ ਹੈ।

ਗੁੱਗਾ ਪੂਜਾ—ਜਦੋਂ ਮਨੁੱਖ ਇਕ ਅਕਾਲ ਪੁਰਖ ਨੂੰ ਭੁੱਲ ਕੇ ਅਨੇਕਾਂ ਕਲਪਿਤ ਦੇਵੀ-ਦੇਵਤਿਆਂ ਦੀ ਪੂਜਾ ਵਿਚ ਉਲਝਦਾ ਗਿਆ ਤਾਂ ਮਨ ਕਰਕੇ ਉਹ ਇਤਨਾ ਡਰਪੋਕ ਤੇ ਕਮਜ਼ੋਰ ਹੁੰਦਾ ਗਿਆ ਕਿ ਉਹ ਮੜ੍ਹੀਆਂ, ਕਬਰਾਂ, ਸੱਪਾਂ, ਪਿੱਪਲਾਂ, ਪਸ਼ੂਆਂ, ਨਦੀਆਂ ਤੀਕ ਦੀ ਪੂਜਾ ਤੱਕ ਪੁਜ ਗਿਆ। ਉਹਨਾਂ ਵਿਚੋਂ ਹੀ ਇਕ ਪੂਜਾ ਹੈ, ਸ਼ੇਸ਼ਨਾਗ ਅਥਵਾ ਸੱਪ ਦੀ ਪੂਜਾ। ਜਿਸਨੂੰ ਗੁੱਗਾ ਪੂਜਾ ਕਰਕੇ ਜਾਣਿਆ ਜਾਂਦਾ ਹੈ। ਆਪਣੇ ਆਪ ਨੂੰ ੧ਓ ਦੇ ਪੁਜਾਰੀ ਅਖਵਾਉਣ ਵਾਲੇ ਕਈ ਸਿੱਖ ਵੀ ਇਸ ਪੂਜਾ ਵਿਚ ਉਲਝੇ ਪਏ ਹਨ।

ਪੰਜਾਬ-ਰਾਜਸਥਾਨ ਵਿਚ ਇਸ ਪੂਜਾ ਦਾ ਸੰਬੰਧ ਇਕ ਚੌਹਾਨ ਰਾਜਪੂਤ ਤੋਂ ਬਣੇ ਮੁਸਲਾਨ ਪੀਰ ਦੀ ਕਬੀਰ ਨਾਲ ਹੈ। ਬੀਕਾਨੇਰ (ਰਾਜਸਥਾਨ) ਦੇ 'ਉਡੇਰੋ' ਪਿੰਡ ਵਿਚ ਜਨਮੇ ਇਸ ਰਾਜਪੂਤ ਦਾ ਨਾਮ ਗੁੱਗਾ ਸੀ ਅਤੇ ਜਨਮ ਗਿਆਰ੍ਹਵੀਂ ਸਦੀ ਦਾ ਮੰਨਿਆ ਜਾਂਦਾ ਹੈ। ਇਸਦੀ ਇਸਤਰੀ ਦਾ ਨਾਮ ਸ਼ਿਰਿਯਾਲ ਅਤੇ ਘੋੜੇ ਦਾ ਨਾਮ ਜਵਾਇਆ ਸੀ।

ਬ੍ਰਾਹਮਣੀ ਵਿਸ਼ਵਾਸਾਂ ਵਿਚ ਸ਼ੇਸ਼ਨਾਗ ਨੂੰ ਦੇਵਤਾ ਮੰਨਿਆ ਜਾਂਦਾ ਹੈ ਅਤੇ ਇਹ ਵਿਸ਼ਨੂੰ ਜੀ ਦੀ ਸੇਜਾ ਦੀ ਡਿਊਟੀ ਵੀ ਕਰਦਾ ਹੈ। ਉਪਰੋਕਤ ਗੁੱਗੇ ਕੋਲ ਸੱਪ ਦੇ ਜ਼ਹਿਰ ਨੂੰ ਕੱਟਣ ਦਾ ਭਾਰੀ ਇਲਮ ਸੀ। ਇਸ ਤਰ੍ਹਾਂ ਉਹ ਲੋਕਾਈ ਵਿਚ ਸ਼ੇਸ਼ਨਾਗ ਦਾ ਅਵਤਾਰ ਕਰਕੇ ਮੰਨਿਆ ਜਾਣ ਲੱਗਾ। ਭਾਦੋਂ ਵਦੀ ਨਾਂਵੀ ਨੂੰ ਇਸਦਾ ਜਨਮ ਦਿਨ ਮੰਨਿਆ ਜਾਂਦਾ ਹੈ ਅਤੇ ਇਸਦੇ ਪੁਜਾਰੀ ਇਸ ਤਿਉਹਾਰ ਨੂੰ ਮਨਾਂਦੇ ਹਨ। ਗੁੱਗੇ ਦੀ ਮੌਤ ਤੇਹਰ ਪਿੰਡ ਵਿਖੇ ਹੋਈ ਅਤੇ ਉਥੇ ਉਸਦੀ ਕਬਰ ਦੀ ਪੂਜਾ ਕੀਤੀ ਜਾਂਦੀ ਹੈ। ਗੁੱਗੇ ਪੀਰ ਦੀ ਪੂਜਾ ਲਗਭਗ ਸਾਰੇ ਭਾਰਤ ਵਿਚ ਹੀ ਹੈ। ਕੇਵਲ ਪੰਜਾਬ ਜਾਂ ਰਾਜਸਥਾਨ ਵਿਚ ਨਹੀਂ, ਬੰਗਾਲ ਵਿਚ ਇਸਨੂੰ ਮਨਸ਼ਾ ਪੂਜਾ, ਉੱਤਰ ਪ੍ਰਦੇਸ਼ ਵਿਚ ਨਾਗਪੰਚਮੀ, ਮਤਲਬ ਇਕੋ ਹੀ ਹੈ ਸੱਪਾਂ ਦੀ ਕਰੋਪੀ ਤੋਂ ਬਚਣਾ ਅਤੇ ਸਮਾਂ ਵੀ ਬਰਸਾਤ ਤੋਂ ਪਹਿਲਾ ਜਦੋਂ ਕਿ ਸੱਪਾਂ ਨੇ ਖੁੱਡਾਂ ਵਿਚੋਂ ਬਾਹਰ ਨਿਕਲਣਾ ਹੁੰਦਾ ਹੈ। ਇਸ ਵਾਸਤੇ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਗੁੱਗਾ ਵੀ ਇਕ ਮਿੱਥ ਹੈ, ਇਤਿਹਾਸਕ ਵਿਅਕਤੀ ਨਹੀਂ।

ਸੂਰਜ ਪ੍ਰਕਾਸ਼ ਗ੍ਰੰਥ ਦੀ ਰੁੱਤ ਪੰਜਵੀਂ ਅਧਿਆਇ ਸੈਂਤੀ ਵਿਚ ਕਵੀ ਸੰਤੋਖ ਸਿੰਘ ਜੀ, ਗੁੱਗੇ ਸੀਤਲਾ ਆਦਿ ਦੀ ਪੂਜਾ ਬਾਰੇ, ਦਸਮੇਸ਼ ਪਿਤਾ ਵਲੋਂ ਸਿੱਖਾਂ ਪ੍ਰਤੀ ਆਦੇਸ਼ ਕਰਦੇ ਹਨ :

**ਸਰਵਰ ਗੁੱਗਾ ਆਦਿ ਜਿ ਪੀਰ॥ ਦਿਜ ਦਿਜਨੀ ਸੇਵੈਂ ਹੈ ਭੀਰ॥**
**ਤਿਨਕੀ ਸੰਗਤਿ ਸਿਖ ਨ ਬੈਸੇ॥ ਦੋਨੌਂ ਦਾਨ ਕਹਾਂ ਫਲ ਹੈ ਸੇ॥**

ਭਾਵ : ਜੋ ਬ੍ਰਾਹਮਣ ਬ੍ਰਾਹਮਣੀਆਂ, ਮੁਸੀਬਤਾਂ ਆਦਿ ਵਿਚ ਫਸੇ ਲੋਕਾਂ ਦੀਆਂ ਮਜਬੂਰੀਆਂ ਦਾ ਲਾਭ ਉਠਾ ਕੇ, ਉਹਨਾਂ ਨੂੰ ਗੁੱਗੇ ਆਦਿ ਪੀਰਾਂ ਦੀ ਵਾਧੂ ਪੂਜਾ ਅਤੇ ਸੀਤਲਾ, ਪੀਰਾਂ ਆਦਿ ਦੀ ਪੂਜਾ ਵਿਚ ਉਲਝਾਂਦੇ ਹਨ, ਗੁਰੂ ਕੇ ਸਿੱਖਾਂ ਨੇ ਅਜੇਹੇ ਲੋਕਾਂ ਦੀ ਸੰਗਤ ਨਹੀਂ ਕਰਨੀ ਅਤੇ ਨਾ ਹੀ ਉਹਨਾਂ ਨੂੰ ਕੋਈ ਦਾਨ ਆਦਿ ਹੀ ਕਰਨਾ ਹੈ।

ਗੁੱਗਾ ਪੂਜਾ ਵਾਸਤੇ ਇਸਦੇ ਸ਼ਰਧਾਲੂ ਸੱਪ ਦੀ ਮਾੜੀ ਬਣਾ ਲੈਂਦੇ ਹਨ ਅਤੇ ਉਥੇ ਕੱਚਾ ਦੁੱਧ, ਕੇਲੇ ਆਦਿ ਪਾ ਕੇ ਇਹ ਪੂਜਾ ਕਰਦੇ ਹਨ। ਇਸ ਫੋਕਟ ਵਿਸ਼ਵਾਸ ਵਿਚ ਫਸੇ ਹੋਏ ਕਈ ਗੁਰਸਿੱਖ ਵੀਰ ਤੇ ਭੈਣਾਂ 'ਮਾੜੀ' ਬਣਾ ਕੇ ਤਾਂ ਨਹੀਂ ਪੂਜਦੇ ਪਰ ਉਸੇ ਤਰ੍ਹਾਂ ਦੁੱਧ

ਆਦਿ, ਉਥੋਂ ਦੇ ਰਿਵਾਜ਼ ਅਨੁਸਾਰ ਗੁਰਦਵਾਰੇ ਜਾ ਕੇ ਗੁੱਗੇ ਦੇ ਨਾਮ ਅਰਪਨ ਕਰਦੇ ਹਨ। ਮਨ ਵਿਚ ਭਰਮ ਉਹੀ ਹੁੰਦਾ ਹੈ, ਜਿਹੜਾ ਭਰਮ 'ਮਾੜੀ' ਤੇ ਜਾਣ ਵਾਲਿਆਂ ਦਾ ਹੈ। ਦੂਜਾ ਸਭ ਤੋਂ ਵੱਡਾ ਦੋਸ਼ ਹੈ ਕਿ ਇਕ ਕਰਤੇ ਨੂੰ ਭੁੱਲ ਕੇ ਫਰਜ਼ੀ ਦੇਵੀ-ਦੇਵਤਿਆਂ ਦੀ ਪੂਜਾ-ਭਯ ਵਿਚ ਉਲਝਣਾ। ਗੁੱਗਾ ਪੂਜਕ, ਪੂਜਾ ਵਾਸਤੇ ਘਟ ਅਤੇ ਸੱਪਾਂ ਦੇ ਡਰ ਕਰਕੇ ਜ਼ਿਆਦਾ ਇਸ ਕਰਮ ਵਿਚ ਫਸੇ ਹੁੰਦੇ ਹਨ। ਗੁਰਸਿੱਖ ਨੇ ਇਹਨਾਂ ਭਰਮਾਂ ਵਿਚ ਨਹੀਂ ਫਸੇ ਰਹਿਣਾ।

ਕੌਮ ਨੂੰ ਲੰਮੇ ਸਮੇਂ ਤੋਂ ਇਤਨਾ ਗੁਮਰਾਹ ਕੀਤਾ ਜਾ ਚੁਕਾ ਹੈ ਕਿ ਇਕ-ਇਕ ਵਿਸ਼ੇ ਨੂੰ ਸਮਝਣ ਵਾਸਤੇ ਲੰਮੀ ਵਿਚਾਰ ਦੀ ਲੋੜ ਹੈ। ਇਥੇ ਤਾਂ ਕੇਵਲ ਚਿਤਾਵਨੀ ਮਾਤਰ ਇਸ਼ਾਰੇ ਹਨ। ਅੱਜ ਬਹੁਤੇ ਸਿੱਖ ਘਰਾਣੇ ਮਿਲ ਸਕਦੇ ਹਨ, ਜਿਥੇ ਇਕ ਘਰ ਵਿਚ ਹੀ ਇਹ ਸਭ ਗੁਰਮਤਿ ਵਿਰੋਧੀ ਅਤੇ ਅਨਮਤੀ ਤਿਉਹਾਰ ਪੂਰਾ-ਪੂਰਾ ਅਸਰ ਪਾਈ ਬੈਠੇ ਹਨ ਅਤੇ ਫਿਰ ਅਸੀਂ ਸੋਚਦੇ ਹਾਂ ਕਿ ਸਿੱਖੀ ਵਧਦੀ ਫੁਲਦੀ ਕਿਉਂ ਨਹੀਂ? ਜਿਸ ਸਿੱਖੀ-ਫਸਲ ਤੇ ਇਤਨਾ ਟਿੱਡੀ ਦਲ ਹਮਲਾ ਕਰੀ ਬੈਠਾ ਹੋਵੇ, ਉਸ ਫਸਲ ਦਾ ਹਾਲ ਹੋਰ ਹੋ ਵੀ ਕੀ ਸਕਦਾ ਹੈ? ਬੀਜ ਤਾਂ ਸਿੱਖੀ ਦਾ ਪਾ ਨਹੀਂ ਰਹੇ, ਉਮੀਦ ਰੱਖਦੇ ਹਾਂ ਸਿੱਖੀ ਪਣਪੇ ਅਤੇ ਵਧੇ ਫੂਲੇ। ਠੀਕ ਇਸੇ ਤਰ੍ਹਾਂ ਹੈ ਜਿਵੇਂ :

ਬੀਜੇ ਬਿਖੁ, ਮੰਗੈ ਅੰਮ੍ਰਿਤ, ਵੇਖਹੁ ਏਹੁ ਨਿਆਉ ॥ *(ਪੰਨਾ ੪੭੪)*

ਜੋ ਕਿ ਬਿਲਕੁਲ ਅਸੰਭਵ ਹੈ। ਸਾਨੂੰ ਆਪਣੀ ਕਰਨੀ ਸੁਧਾਰਨ ਦੀ ਲੋੜ ਹੈ। ਸਿੱਖੀ ਤਿਉਹਾਰਾਂ ਬਾਰੇ ਇਸ਼ਾਰੇ ਲੇਖ ਦੇ ਅਰੰਭ ਵਿਚ ਦਿੱਤੇ ਜਾ ਚੁਕੇ ਹਨ। ਸਾਨੂੰ ਆਪਣੇ ਨਿਆਰੇਪਨ ਨੂੰ ਸਮਝਣ ਦੀ ਲੋੜ ਹੈ। ਫੁਲ ਆਪਣੀ ਖੁਸ਼ਬੋ ਗੁਆ ਕੇ ਦੂਜੇ ਨੂੰ ਖੁਸ਼ਬੋ ਨਹੀਂ ਦੇ ਸਕਦਾ। ਫੁਲ ਤਾਂ ਹੀ ਕਿਸੇ ਨੂੰ ਖੁਸ਼ਬੋ ਦੇ ਸਕਦਾ ਹੈ ਜੇ ਉਸ ਕੋਲ ਆਪਣੀ ਖੁਸ਼ਬੋ ਕਾਇਮ ਹੈ। ਇਹ ਦਲੀਲ ਕਿ ਇਸ ਤਰ੍ਹਾਂ ਧਰਮਾਂ ਦਾ ਪਿਆਰ ਵੱਧਦਾ ਹੈ, ਫੋਕਟ ਅਤੇ ਬੇਵਜ਼ਨ ਹੈ। ਮਨੁੱਖੀ ਪਿਆਰ ਵੱਧਦਾ ਹੈ ਮਨੁੱਖੀ ਸੱਚਾਈਆਂ ਦੇ ਆਧਾਰ ਉੱਤੇ। ਇਹੀ ਕਾਰਨ ਹੈ ਕਿ ਜੇ ਮਨੁੱਖ ਮਨੁੱਖ ਦੇ ਨੇੜੇ ਆ ਸਕਿਆ ਹੈ, ਕੇਵਲ,ਗੁਰਬਾਣੀ ਦੇ ਪ੍ਰਕਾਸ਼ ਤੋਂ ਬਾਅਦ। ਨਹੀਂ ਤਾਂ ਜ਼ਾਤ-ਪਾਤ, ਰੰਗ-ਨਸਲ, ਲਿੰਗ-ਭੇਦ, ਸਮਾਜ ਵਿਚ ਮੌਜੂਦ ਸਨ। ਬ੍ਰਾਹਮਣ-ਸ਼ੂਦਰ, ਮਲੇਛ-ਕਾਫਰ ਦੇ ਨਾਮ ਹੇਠ ਇਨਸਾਨ-ਇਨਸਾਨ ਦੇ ਖੂਨ ਦਾ ਪਿਆਸਾ ਸੀ। ਆਪਣੇ ਉੱਚੇ ਤੇ ਸੁੱਚੇ ਅਸੂਲਾਂ ਨੂੰ ਜੇ ਛਿੱਕੇ ਹੀ ਟੰਗਣਾ ਹੁੰਦਾ ਤਾਂ ਪੰਜਵੇਂ ਅਤੇ ਨੌਵੇਂ ਪਾਤਸ਼ਾਹ ਦੀ ਸ਼ਹੀਦੀ ਸਮੇਤ ਅਨੇਕਾਂ ਸ਼ਹੀਦੀਆਂ ਬਚ ਸਕਦੀਆਂ ਸਨ ਅਤੇ ਅਨੇਕਾਂ ਧਰਮਾਂ ਦੇ ਹੁੰਦਿਆਂ ਗੁਰੂ ਸਾਹਿਬ ਨੂੰ ਸਿੱਖ ਧਰਮ ਉਜਾਗਰ ਕਰਨ ਦੀ ਵੀ ਲੋੜ ਨਹੀਂ ਸੀ। ਅੱਜ ਜੇਕਰ ਮੁੜ ਕੇ ਸਿੱਖ ਬ੍ਰਾਹਮਣਵਾਦ ਦਾ ਅਸਰ ਕਬੂਲਦੇ ਹਨ ਤਾਂ ਇਸ ਨਾਲ ਸਿੱਖ ਸਤਿਗੁਰਾਂ ਅਤੇ ਗੁਰਸਿੱਖਾਂ ਦੀਆਂ ਘਾਲਨਾਵਾਂ, ਸ਼ਹੀਦੀਆਂ ਅਰਥਹੀਣ ਹੋ ਜਾਂਦੀਆਂ ਹਨ। ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਦਸਵੇਂ ਪਾਤਸ਼ਾਹ ਨੇ ਸਿੱਖਾਂ ਨੂੰ ਬ੍ਰਾਹਮਣਵਾਦ ਤੋਂ ਸੁਚੇਤ ਰਹਿਣ ਦੀ ਤਾੜਨਾ ਕੀਤੀ ਸੀ। ਆਪ ਦਾ ਫੁਰਮਾਣ ਹੈ ਕਿ ਜਦੋਂ ਤੱਕ ਸਿੱਖ ਬ੍ਰਾਹਮਣਵਾਦ ਦੇ ਅਸਰ ਤੋਂ ਬਚੇ ਰਹਿਣਗੇ, ਉਦੋਂ ਤੱਕ ਚੜ੍ਹਦੀਆਂ ਕਲਾਂ ਵਿਚ ਰਹਿਣਗੇ ਪਰ ਜਦੋਂ ਬ੍ਰਾਹਮਣੀ ਰੀਤੀ ਰਸਮਾਂ ਅਪਣਾ ਲੈਣਗੇ ਤਾਂ ਖੁਆਰ ਹੀ ਹੋਣਗੇ :

ਜਬ ਲਗ ਖਾਲਸਾ ਰਹੇ ਨਿਆਰਾ ॥ ਤਦ ਲਗ ਤੇਜ ਦੀਉ ਮੈਂ ਸਾਰਾ ॥
ਜਬ ਇਹ ਗਹੈ ਬਿਪਰਨ ਕੀ ਰੀਤ ॥ ਮੈਂ ਨਾ ਕਰੌਂ ਇਨ ਕੀ ਪ੍ਰਤੀਤ ॥ ☐☐☐

# ਸਿੱਖ ਮਿਸ਼ਨਰੀ ਕਾਲਜ ਦੇ ਉਦੇਸ਼

- ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਮਤਿ ਵਿਚਾਰਧਾਰਾ ਨੂੰ ਦ੍ਰਿੜ੍ਹ ਕਰਾਉਣਾ ਤੇ ਦੰਭੀ, ਪਖੰਡੀ ਤੇ ਅਗਿਆਨੀ ਦੇਹਧਾਰੀ ਗੁਰੂ ਡੰਮ੍ਹ ਦੇ ਪਸਾਰੇ ਨੂੰ ਰੋਕਣਾ।
- ਸਿੱਖ ਨੌਜਵਾਨਾਂ ਨੂੰ ਸਿੱਖ ਪੰਥ ਦਾ ਲਾਸਾਨੀ ਸਿੱਖ ਇਤਿਹਾਸ ਦ੍ਰਿੜ੍ਹ ਕਰਵਾ ਕੇ ਪਤਿੱਤਪੁਣਾ ਤੇ ਨਸ਼ਿਆਂ ਦੇ ਮਾਰੂ ਰੋਗਾਂ ਤੋਂ ਬਚਾਉਣਾ।
- ਚੰਗੇ ਪੜ੍ਹੇ ਲਿਖੇ, ਟਰੇਂਡ ਤੇ ਜੀਵਨ ਵਾਲੇ ਨਿਸ਼ਕਾਮ ਪ੍ਰਚਾਰਕ ਤਿਆਰ ਕਰਨ ਲਈ ਹਰ ਸ਼ਹਿਰ ਵਿਚ 'ਸਿੱਖ ਮਿਸ਼ਨਰੀ ਕਾਲਜ' ਵਲੋਂ ਦੋ ਸਾਲਾ ਸਿੱਖ ਮਿਸ਼ਨਰੀ ਕੋਰਸ ਕਰਵਾਉਣ ਲਈ ਫ੍ਰੀ ਕਲਾਸਾਂ ਦਾ ਪ੍ਰਬੰਧ ਕਰਨਾ।
- ਹਰ ਘਰ ਵਿਚ ਗੁਰਮਤਿ ਵਿਚਾਰਧਾਰਾ ਪ੍ਰਪੱਕ ਕਰਵਾਉਣ ਲਈ ਕਾਲਜ ਵਲੋਂ ਪ੍ਰਕਾਸ਼ਿਤ ਮਾਸਿਕ ਮੈਗਜ਼ੀਨ 'ਸਿੱਖ ਫੁਲਵਾੜੀ' ਪੰਜਾਬੀ, ਹਿੰਦੀ ਨੂੰ ਘਰ ਘਰ ਪਹੁੰਚਾਉਣਾ ਅਤੇ ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ, ਘਰ ਬੈਠੇ ਬਿਠਾਏ ਡਾਕ ਰਾਹੀਂ ਕਰਵਾਉਣਾ।
- ਸਕੂਲਾਂ, ਕਾਲਜਾਂ, ਪਿੰਡਾਂ, ਸ਼ਹਿਰਾਂ ਵਿਖੇ ਕਾਲਜ ਵਲੋਂ ਤਿਆਰ ਪ੍ਰਚਾਰਕਾਂ ਰਾਹੀਂ ਆਦਰਸ਼ਕ ਗੁਰਮਤਿ ਸਮਾਗਮ ਕਰਨੇ।
- ਗੁਰਮਤਿ ਲਿਟਰੇਚਰ ਦੀ ਖੋਜ ਕਰ ਕੇ ਬੱਚਿਆਂ ਤੇ ਵੱਡਿਆਂ ਵਾਸਤੇ ਛਪਵਾ ਕੇ ਫ੍ਰੀ ਅਤੇ ਲਾਗਤ ਮਾਤਰ ਕੀਮਤ ਤੇ ਪ੍ਰਚਾਰ ਹਿੱਤ ਵੰਡਣਾ।

ਨੋਟ : ਸਿੱਖ ਮਿਸ਼ਨਰੀ ਕਾਲਜ' ਨਿਰੋਲ ਧਾਰਮਿਕ ਜਥੇਬੰਦੀ ਹੈ। ਇਸਦਾ ਸਿਆਸਤ ਜਾਂ ਕਿਸੇ ਧੜੇਬੰਦੀ ਨਾਲ ਕੋਈ ਸੰਬੰਧ ਨਹੀਂ ਹੈ।

*ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਆਪ ਜੀ ਦਾ ਸਹਿਯੋਗ ਚਾਹੁੰਦੇ ਹਾਂ।*

## ਫ੍ਰੀ ਲਿਟਰੇਚਰ ਫੰਡ ਵਿੱਚ ਆਪਣਾ ਹਿੱਸਾ ਪਾਓ ਜੀ

ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨੇ ਹਰ ਸਿੱਖ ਘਰ ਵਿੱਚ ਫ੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ।

ਹਰ ਮਹੀਨੇ 60,000 ਦੀ ਗਿਣਤੀ ਵਿੱਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿੱਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ ਲਿਟਰੇਚਰ 75 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿੱਚ ਵੰਡ ਸਕਦੇ ਹੋ।

*ਫ੍ਰੀ ਲਿਟਰੇਚਰ ਮੰਗਵਾਉਣ ਤੇ ਮਾਇਆ ਭੇਜਣ ਦਾ ਪਤਾ*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051, ਕੂਚਾ 14, ਫ਼ੀਲਡ ਗੰਜ, ਲੁਧਿਆਣਾ - 8

ਸਬ ਆਫ਼ਿਸ : A – 143, ਫ਼ਤਹਿ ਨਗਰ, ਨਵੀਂ ਦਿੱਲੀ – 18

# ਸਿੱਖ ਮਿਸ਼ਨਰੀ ਕਾਲਜ ਦੀਆਂ ਖੋਜ ਭਰਪੂਰ ਪੁਸਤਕਾਂ

| | ਰੁਪਏ |
|---|---|
| ਪ੍ਰਾਸਪੈਕਟਸ | 5 |
| ਪੰਥ ਦਰਦੀਓ! ਕੁਝ ਕਰੋ! (2 ਭਾਗ) | 7 |
| ਖਾਲਸਾ ਨਿਰੂਪਣ | 3 |
| ਸਿੱਖ ਜੀਵਨ ਜਾਚ | 3 |
| ਨਿਆਰਾ ਖਾਲਸਾ | 4 |
| ਸ਼ਬਦ ਗੁਰੂ ਦੀ ਮਹੱਤਤਾ | 5 |
| ਗੁਰੂ ਮਾਨਿਓ ਗ੍ਰੰਥ | 4 |
| ਗੁਰਬਾਣੀ ਦਾ ਸ਼ੁੱਧ ਉਚਾਰਣ | 4 |
| ਗੁਰਬਾਣੀ ਵਿਆਕਰਣ ਦੇ ਸਰਲ ਨੇਮ | 4 |
| ਸਿੱਖ ਧਰਮ ਦੇ ਮੁਢਲੇ ਸਿਧਾਂਤ | 3 |
| ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ | 5 |
| ਖੂਨ ਸ਼ਹੀਦਾਂ ਦਾ (16 ਚਿੱਤਰਾਂ ਸਮੇਤ) | 7 |
| ਖਾਲਸੇ ਦੇ ਦਰਬਾਰ ਵਿਚ ਬ੍ਰਾਹਮਣ ਦੀ ਪੁਕਾਰ | 4 |
| ਅਣਖੀਲਾ ਪੰਥ (ਕਵਿਤਾਵਾਂ) | 6 |
| ***ਜੀਵਨੀਆਂ*** | |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅੰਗਦ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਮਰ ਦਾਸ ਜੀ | 10 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਰਾਮ ਦਾਸ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ | 10 |
| ਮਰਦ ਅਗੰਮੜਾ (ਜੀਵਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ) | 12 |
| ਸ਼ਹੀਦੀ ਗੁਰੂ ਅਰਜਨ ਦੇਵ ਜੀ | 4 |
| ਬਾਬਾ ਬੰਦਾ ਸਿੰਘ ਬਹਾਦਰ | 4 |
| ਸ਼ਹੀਦ ਭਾਈ ਮਨੀ ਸਿੰਘ ਜੀ | 3 |
| ਨਵਾਬ ਕਪੂਰ ਸਿੰਘ ਜੀ | 3 |
| ਸ. ਜੱਸਾ ਸਿੰਘ ਰਾਮਗੜ੍ਹੀਆ | 3 |
| ਸ. ਜੱਸਾ ਸਿੰਘ ਆਹਲੂਵਾਲੀਆ | 4 |
| ਮਹਾਰਾਜਾ ਰਣਜੀਤ ਸਿੰਘ | 4 |
| ਸ. ਹਰੀ ਸਿੰਘ ਨਲੂਆ | 3 |
| ਅਕਾਲੀ ਫੂਲਾ ਸਿੰਘ | 3 |
| ਗਿਆਨੀ ਦਿੱਤ ਸਿੰਘ | 2 |
| ਬਾਬਾ ਗੁਰਦਿੱਤ ਸਿੰਘ (ਕਾਮਾਗਾਟਾਮਾਰੂ) | 2 |
| ਸ. ਸ਼ਾਮ ਸਿੰਘ ਅਟਾਰੀ | 3 |
| ਸਿੱਖ ਧਰਮ ਦੇ ਮਹਾਨ ਵਿਦਵਾਨ | 4 |
| ਚੋਣਵੀਆਂ ਸਿੱਖ ਜੀਵਨੀਆਂ | 5 |
| ਭਾਈ ਨੰਦ ਲਾਲ ਸਿੰਘ | 3 |
| ਭਾਈ ਗੁਰਦਾਸ ਜੀ | 3 |
| ਭਾਈ ਮਹਾਰਾਜ ਸਿੰਘ | 2 |
| ਸਿੱਖ ਧਰਮ ਫ਼ਿਲਾਸਫ਼ੀ (5 ਭਾਗ) | 28 |
| ਚੋਣਵੇਂ ਸ਼ਬਦਾਂ ਦੀ ਵਿਆਖਿਆ (8 ਭਾਗ) | 26 |
| ***ਸਟੀਕ*** | |
| ਜਪੁ ਜੀ ਸਾਹਿਬ ਸਟੀਕ | 5 |
| ਜਾਪੁ ਸਾਹਿਬ ਸਟੀਕ | 4 |
| ਤ੍ਵ ਪ੍ਰਸਾਦਿ ਸਵੱਯੇ ਤੇ ਚੌਪਈ ਸਟੀਕ | 2 |
| ਅਨੰਦੁ ਸਾਹਿਬ ਸਟੀਕ | 4 |
| ਰਹਰਾਸਿ ਤੇ ਸੋਹਿਲਾ ਸਟੀਕ | 4 |
| ਨਿੱਤਨੇਮ ਸਟੀਕ | 19 |
| ਆਸਾ ਕੀ ਵਾਰ ਸਟੀਕ | 6 |
| ਸੁਖਮਨੀ ਸਾਹਿਬ ਸਟੀਕ | 10 |
| ਸਦੁ ਸਟੀਕ (ਮ੍ਰਿਤਕ ਸੰਸਕਾਰ) | 4 |
| ਬਾਰਹ ਮਾਹਾ ਸਟੀਕ | 4 |
| ਅਨੰਦ ਕਾਰਜ (ਲਾਵਾਂ ਸਟੀਕ) | 3 |
| ਰਾਮਕਲੀ ਕੀ ਵਾਰ (ਸੱਤਾ ਤੇ ਬਲਵੰਡ) | 2 |
| ਕਬਿਤ ਸਟੀਕ (ਅਕਾਲ ਉਸਤਤਿ 'ਚੋਂ) | 3 |
| ਜ਼ਫ਼ਰਨਾਮਾ ਸਟੀਕ | 3 |

| | ਰੁਪਏ |
|---|---|
| ਸਾਕਾ ਨਨਕਾਣਾ ਸਾਹਿਬ | 3 |
| ਮੋਰਚਾ ਗੰਗਸਰ ਜੈਤੋ | 3 |
| ਮੋਰਚਾ ਗੁਰੂ ਕਾ ਬਾਗ | 3 |
| ਗੁਰਦੁਆਰਾ ਸੁਧਾਰ ਲਹਿਰ | 5 |
| ਸਿੰਘ ਸਭਾ ਲਹਿਰ | 5 |
| ਬੱਬਰ ਅਕਾਲੀ ਲਹਿਰ | 3 |
| ਸਿੱਖ ਮਿਸਲਾਂ | 4 |
| ਅਕਾਲੀ ਲਹਿਰ | 4 |
| ਸ਼ਹੀਦੀ ਸਾਕੇ (ਕਾਵਿ-ਪ੍ਰਸੰਗ) | 3 |
| ਪ੍ਰੋ. ਗੁਰਮੁੱਖ ਸਿੰਘ ਗਿ. ਦਿੱਤ ਸਿੰਘ | 4 |
| ਸਾਧੂ ਦਿਆ ਨੰਦ ਨਾਲ ਮੇਰਾ ਸੰਬਾਦ | 4 |
| ਚੋਣਵੀਆਂ ਸਾਖੀਆਂ (6 ਭਾਗ) | 22 |
| ***ਤੁਲਨਾਤਮਕ ਧਰਮ ਅਧਿਐਨ*** | |
| ਸਿੱਖੀ ਤੇ ਸਮਾਜਵਾਦ | 3 |
| ਯੋਗ ਦਰਸ਼ਨ ਤੇ ਗੁਰਮਤਿ | 3 |
| ਜੈਨ ਮੱਤ, ਬੁੱਧ ਮੱਤ ਤੇ ਗੁਰਮਤਿ | 3 |
| ਹਿੰਦੂ ਮੱਤ ਤੇ ਗੁਰਮਤਿ | 3 |
| ਈਸਾਈ ਮੱਤ, ਯਹੂਦੀ ਮੱਤ ਤੇ ਗੁਰਮਤਿ | 3 |
| ਇਸਲਾਮ ਤੇ ਗੁਰਮਤਿ | 3 |
| ***ਫੁਟਕਲ*** | |
| ਅਨਮੋਲ ਰਤਨ (ਸ਼ਬਦ ਸੰਗ੍ਰਹਿ) | 3 |
| ਦਸਮ ਗ੍ਰੰਥ ਬਾਰੇ | 3 |
| ਭਾਰਤ ਦੀ ਆਜ਼ਾਦੀ ਵਿਚ ਸਿੱਖਾਂ ਦਾ ਹਿੱਸਾ | 4 |
| ਚਿੱਠੀਆਂ ਲਿਖ ਸਤਿਗੁਰਾਂ ਵਲ ਪਾਈਆਂ | 3 |
| ਅਨਮਤੀ ਤਿਉਹਾਰਾਂ ਦਾ ਸਿੱਖ ਧਰਮ ਤੇ ਪ੍ਰਭਾਵ | 2 |
| ਗੁਰਮੁਖੀ ਅੱਖਰ ਗਿਆਨ (ਹਿੰਦੀ ਪੰਜਾਬੀ ਟੀਚਰ) | 3 |
| ਸਿੱਖ ਮਿਸ਼ਨਰੀ ਡਾਇਰੀ | 12 |
| ਗੁਰਮਤਿ ਡਾਇਰੀ (ਬੱਚਿਆਂ ਲਈ) | 5 |
| ਸਿੱਖ ਰਹਿਤ ਮਰਯਾਦਾ | 1 |
| ਤੇਰੀ ਦੁਨੀਆਂ ਮੇਰੀ ਦੁਨੀਆਂ (ਆਪ ਬੀਤੀਆਂ) | 8 |
| ਸਿੱਖੀ ਨਵੇਂ ਯੁੱਗ ਦਾ ਧਰਮ | 3 |
| ਸਿਮਰਨ ਕਿਵੇਂ ਕਰੀਏ ? | 3 |
| ਨਾਮ ਕੀ ਹੈ ਤੇ ਕਿਵੇਂ ਜਪੀਏ ? | 6 |
| ਸ਼ਬਦ ਲਗੋ ਗੁਰ ਮੀਠਾ (ਆਪ ਬੀਤੀਆਂ) | 8 |
| ਸਭਸੈ ਊਪਰਿ ਗੁਰ ਸ਼ਬਦ ਵੀਚਾਰ | 3 |
| ਸਰੀਰ ਅਰੋਗ ਕਿਵੇਂ ਹੋਵੇ ? | 3 |
| ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼ | 2 |
| ਸਿੱਖ ਧਰਮ ਦੇ ਮੁਢਲੇ ਸਿਧਾਂਤ (ਉਰਦੂ) | 3 |
| ਙ ਅੱਖਰ ਦੀ ਬਹੁ ਭਾਂਤੀ ਵਰਤੋਂ | 3 |
| ਮੂਰਤੀ ਪੂਜਾ | 5 |
| ਮਨਮੁਖਿ ਰੈਣਿ ਅੰਧਾਰਿ | 12 |
| ਮੀਰੀ ਤੇ ਪੀਰੀ | 5 |
| ਸਿੱਖ ਧਰਮ ਪ੍ਰਸ਼ਨੋਤਰੀ (4 ਭਾਗ) | 40 |
| ਗੁਰਬਾਣੀ ਸ਼ਬਦ ਕੋਸ਼ | 5 |
| ਸਵਾਲ ? ਜਵਾਬ | 25 |
| ***ਗੁਟਕੇ*** | |
| ਨਿਤਨੇਮ ਤੇ ਹੋਰ ਬਾਣੀਆਂ (ਵੱਡਾ) | 10 |
| ਨਿਤਨੇਮ ਤੇ ਹੋਰ ਬਾਣੀਆਂ (ਛੋਟਾ) | 7 |
| ਨਿਤਨੇਮ ਤੇ ਹੋਰ ਬਾਣੀਆਂ (ਸਫਰੀ) | 6 |
| ਸੁਖਮਨੀ ਸਾਹਿਬ (ਵੱਡਾ) (ਇਕ ਪਦਾ ਇਕ ਪੰਨੇ ਤੇ) | 12 |
| ਸੁਖਮਨੀ ਸਾਹਿਬ (ਵੱਡਾ) | 10 |
| ਸੁਖਮਨੀ ਸਾਹਿਬ (ਛੋਟਾ) | 7 |
| ਸੁਖਮਨੀ ਸਾਹਿਬ (ਸਫਰੀ) | 6 |
| ਜਪੁ ਜੀ ਸਾਹਿਬ | 2 |
| ਜਾਪੁ ਸਾਹਿਬ ਸਵਈਏ | 2 |
| ਰਹਰਾਸਿ ਤੇ ਸੋਹਿਲਾ | 2 |

| ENGLISH BOOKS | ਰੁਪਏ |
|---|---|
| Sikhism A Faith Misunderstood | 8 |
| The Baisakhi | 2 |
| Basic Principles of Sikhism | 3 |
| Why Am I a Sikh ? | 2 |
| Propagation of Sikh Thought | 3 |
| The Sikhism | 12 |
| Guru Nanak's Impact on History | 6 |
| Blood of MARTYRDOM | 5 |
| Sikh Sakhies For the Youth | 12 |
| The Khalsa Generals | 10 |
| **हिन्दी पुस्तकें** | |
| प्रासपैकटस | 5 |
| सिख धर्म की शिक्षाएं | 3 |
| दस गुरुओं का संक्षिप्त इतिहास | 9 |
| खून शहीदों का (16 चित्रों सहित) | 7 |
| शिक्षापद साखियां (4 भाग) | 12 |
| खालसा की परिकल्पना | 3 |
| सिख जीवन पद्धति | 3 |
| गुर बाणी व्याख्या (4 भाग) | 16 |
| जीवन मार्ग गुरू नानक देव जी | 10 |
| जीवन मार्ग गुरू अंगद देव जी | 8 |
| जीवन मार्ग गुरू अमर दास जी (प्रेस में) | 10 |
| जीवन मार्ग गुरू गोबिंद सिंह जी (प्रेस में) | 6 |
| शब्द गुरू एवं देह धारी गुरू डंम | 6 |
| सिख धर्म फिलासफी (4 भाग) | 24 |
| गुरू मान्यो ग्रंथ | 5 |
| सरलार्थ रहरासि साहिब | 5 |
| जपु जी साहिब सटीक | 6 |
| जापु साहिब सटीक | 5 |
| अनंदु साहिब सटीक | 5 |
| त्व प्रसादि सव्वये सटीक | 3 |
| नितनेम सटीक (प्रेस में) | 24 |
| 33 सवैये सटीक | 3 |
| सिख रहित मर्यादा | 2 |
| बाबा बंदा सिंघ बहादुर | 4 |
| स. जस्सा सिंघ आहलुवालीया | 4 |
| महाराजा रणजीत सिंघ | 3 |
| भाई मनी सिंघ जी | 3 |
| बब्बर अकाली आन्दोलन | 3 |
| पंथ दर्दीयो कुछ करो (2 भाग) | 7 |
| अकाली बाबा फूला सिंघ | 3 |
| बाबा गुर दित्त सिंघ (कामागाटमारू) | 3 |
| मोर्चा गंगसर जैतो | 3 |
| सिमरन कैसे करें | 3 |
| स. शाम सिंघ अटारी | 3 |
| भारत की आज़ादी की लड़ाई में सिखों का योगदान | 4 |

ਨੋਟ : ਪੁਸਤਕਾਂ ਮੰਗਵਾਉਣ ਲਈ ਮਾਇਆ ਮਨੀਆਰਡਰ ਜਾਂ ਬੈਂਕ ਡਰਾਫਟ ਰਾਹੀਂ, ਪਹਿਲੇ ਭੇਜਣ ਦੀ ਕ੍ਰਿਪਾਲਤਾ ਕਰੋ ਜੀ ਜਾਂ ਵੀ. ਪੀ. ਪੀ. ਭੇਜਣ ਲਈ ਲਿਖੋ ਜੀ।

Printed at : **New Verma Printing Press**, Jalandhar Ph. : 55826